



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਮਾਸਕ

# ਵਰਿਆਮ

ਅਗਸਤ ੧੯੭੯

ਜਿਲਦ ਨੰ: ੪ ਅੰਕ ਨੰ: ੧੦

ਪ੍ਰਕਾਸ਼ਨ ਮਿਤੀ ੧੦—੮—੧੯੭੯

ਸੰਪਾਦਕ : ਜਗਦੀਸ਼ ਸਿੰਘ

ਸਹਿਯੋਗ : ਅਵਤਾਰ ਸਿੰਘ

ਟਾਈਟਲ ਫੋਟੋ : ਨਾਮਵਰ

ਮੁੱਲ ਪ੍ਰਤੀ ਕਾਪੀ : ੧ ਰੁਪਿਆ
ਸਾਲਾਨਾ ਚੰਦਾ ਦੇਸ : ੧੨ ਰੁਪਏ
,, ,, ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
,, ,, ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ : ੨੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧,
ਫੋਨ : ੭੨੫੦੪ ਪੀ, ਪੀ,

Office Address
Monthly WARIAM
(Punjabi)
Ladowali Road
Jullundur-144001
Phone : 72504 P.P.



**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਜ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਸੰਪਾਦਕੀ

# ਤੇਤੀਵਾਂ ਸੁਤੰਤਰਤਾ ਦਿਵਸ

੧੫ ਅਗਸਤ ਨੂੰ ਅਸੀਂ ਭਾਰਤ ਦਾ ਤੇਤੀਵਾਂ ਸੁਤੰਤਰਤਾ ਦਿਵਸ ਮਨਾ ਰਹੇ ਹਨ। ਇਸ ਦਿਨ ਤੇ ਆਪਣੇ ਦੇਸ਼ ਦੀ ਤਸਵੀਰ ਮਾਯੂਸਕੁਨ ਹੀ ਦਿਸ ਰਹੀ ਹੈ। ਲੋਕ ਨਾਇਕ ਬਾਬੂ ਜੇ ਪ੍ਰਕਾਸ਼ ਦੀ "ਸੰਪੂਰਨ ਕ੍ਰਾਂਤੀ" ਢਾਈ ਸਾਲਾਂ ਵਿਚ ਸੰਪੂਰਨ ਹੋ ਗਈ ਹੈ। ਇਹਨਾਂ ਸਾਲਾਂ ਵਿਚ ਸੱਤਾ ਵਿਚ ਆਈ ਜੰਤਾ ਪਾਰਟੀ ਦੀ ਤ੍ਰੀਮੂਰਤੀ, ਦੇ ਤਿਨੇ ਮੂੰਹ, ਮੁਰਾਰਜੀ, ਚਰਨ ਸਿੰਘ, ਜਗਜੀਵਨ ਰਾਮ ਆਪਸ ਵਲੋਂ ਪਿਠ ਮੋੜ ਕੇ ਵਖ ਵਖ ਦਿਸ਼ਾਵਾਂ ਵਲ ਦੇਖਦੇ ਵੀ ਰਹੇ ਅਤੇ ਜ਼ੋਰ ਵੀ ਲਾਉਂਦੇ ਰਹੇ। ਗੁਟਬੰਦੀ ਦਾ ਜ਼ਹਿਰ ਫੈਲਦਾ ਰਿਹਾ ਤੇ ਲੋਕਾਂ ਦੇ ਮਨ ਪਰਚਾਵੇ ਵਾਸਤੇ ਕਮਿਸ਼ਨਾਂ ਅਤੇ ਅਦਾਲਤਾਂ ਦਾ ਪਰਚਾਰ ਹੁੰਦਾ ਰਿਹਾ। ਜੋ ਕੰਮ ਇੰਦਰਾ ਨੇ ਐਮਰਜੈਂਸੀ ਦੇ ਨਾ ਹੇਠ ਕੀਤੇ ਉਹ ਕੰਮ ਮੁਰਾਰਜੀ ਨੇ ਜਮਹੂਰੀਅਤ ਦੇ ਨਾਮ ਹੇਠ ਕੀਤੇ। ਪੁਲੀਸ ਦੀ ਬਗਾਵਤ ਹੋਈ ਅਤੇ ਫੌਜ-ਪੁਲੀਸ ਦੇ ਮੁਕਾਬਲਿਆਂ ਵਿਚ ਜਵਾਨ ਮਰੇ। ਇੰਜ ਬਾਬੂ ਜੀ ਦਾ ਇਹ ਸੁਪਨਾ ਵੀ ਪੂਰਾ ਹੋ ਗਿਆ। ਹੁਣ ਮੁਰਾਰਜੀ ਸਭ ਕੁਝ ਗਵਾ ਕੇ ਰਿਟਾਇਰ ਹੋ ਰਹੇ ਹਨ। ਚਰਨ ਸਿੰਘ ਦਿਲੀ ਦੇ ਸਿੰਘਾਸਨ ਤੇ ਬੈਠੇ ਵੀ ਨਹੀਂ ਕਿ ਡਾਵਾਂ ਡੋਲ ਹਨ। ਜਗਜੀਵਨ ਬਾਬੂ ਤਾਜਪੋਸ਼ੀ ਦੀਆਂ ਸਕੀਮਾਂ ਬਣਾ ਰਹੇ ਹਨ ਅਤੇ ਜਿਸ ਇੰਦਰਾ ਨੂੰ ਸਾਰੇ ਪਾਣੀ ਪੀ ਪੀ ਕੇ ਕੋਸਦੇ ਸਨ, ਅਜ ਤਾਕਤ ਦਾ ਸੰਤੁਲਨ ਉਸ ਦੇ ਹੱਥ ਹੈ। ਮਹਾਤਮਾ ਗਾਂਧੀ ਦੀ ਸਮਾਧ ਤੇ ਸਦਾਚਾਰ ਦੀਆਂ ਕਸਮਾਂ ਖਾਣ ਵਾਲੀ ਪਾਰਟੀ ਦਾ ਇਹ ਹਾਲ ਹੈ ਕਿ ਇਕ ਮੈਂਬਰ ਬੇ ਪਰਤੀਤੀ ਦੇ ਮਤੇ ਦੇ ਹੱਕ ਵਿਚ ਜ਼ਬਰਦਸਤ ਤਕਰੀਰ ਕਰਦਾ ਹੈ ਤੇ ਦੂਸਰੇ ਦਿਨ ਪਾਰਟੀ ਛੱਡ ਦਿੰਦਾ ਹੈ। ਪਾਰਟੀ ਲੀਡਰ ਅਹੁਦੇ ਤੋਂ ਉਦੋਂ ਅਸਤੀਫਾ ਦਿੰਦਾ ਹੈ ਜਦੋਂ ਪਾਰਟੀ ਦਾ ਭੋਗ ਪੈ ਗਿਆ ਹੁੰਦਾ ਹੈ। ਕਿਸੇ ਪਾਰਟੀ ਦਾ ਕੋਈ ਪ੍ਰੋਗਰਾਮ ਨਹੀਂ ਰਹਿ ਗਿਆ। ਕਾਂਗਰਸ (ਐਸ) ਨੂੰ ਜ਼ਰਾ ਕੁ ਕੁਰਸੀ ਦੀ ਝਲਕ ਪੈਂਦੀ ਹੈ ਤਾਂ ਆਪਣੀ ਪੁਰਾਣੀ ਆਦਤ ਨਾਲ ਛਿਤਰੀਂ ਦਾਲ ਵੰਡਦੇ ਹਨ। ਕਾਂਗਰਸ (ਆਈ) ਕਿਤੇ ਕਿਸੇ ਦੀ ਹਮਾਇਤ ਤੇ ਕਿਤੇ ਕਿਸੇ ਦੀ ਸਹਾਇਤਾ ਕਰ ਰਹੀ ਹੈ।

'ਨੇਤਾ ਜੀ' ਰਾਜ ਨਰਾਇਣ ਨੇ ਫੁਰਮਾਇਆ ਹੈ ਕਿ ਮਹਾਤਮਾ ਗਾਂਧੀ ਦੀ ਸਮਾਧੀ ਨੂੰ ਗੰਗਾ ਜਲ ਨਾਲ ਧੋਇਆ ਜਾਵੇਗਾ। ਵਿਚਾਰੀ ਸਮਾਧੀ ਦਾ ਕੀ ਕਸੂਰ ? ਕਿਉਂ ਨਹੀਂ ਸਮਾਧੀ ਭ੍ਰਿਸ਼ਟ ਕਰਨ ਵਾਲੇ ਨੇਤਾਵਾਂ ਨੂੰ ਗੰਗਾ ਵਿਚ ਡੁਬਕਣੀ ਲੁਆਈ ਜਾਂਦੀ। [ਗੰਗਾ ਮਾਈ ਅਜਿਹੇ ਲੀਡਰਾਂ ਨੂੰ ਸਾਂਭੇ।

ਆਮ ਲੋਕਾਂ ਦੇ ਦਿਲ ਵਿਚ ਸਿਆਸੀ ਲੀਡਰਾਂ ਪ੍ਰਤੀ ਘਿਰਨਾ ਜਿਨੀ ਅੱਜ ਹੈ ਕਦੇ ਵੀ ਨਹੀਂ ਸੀ। ਨੇਤਾ ਆਪਣੇ ਤਮਾਸ਼ੇ ਵਿਚ ਲਗੇ ਹਨ ਅਤੇ ਉਦਰੋਂ ਮਹਿੰਗਾਈ ਤੇ ਭ੍ਰਿਸ਼ਟਾਚਾਰ ਨੇ ਕਚੂਮਰ ਕਢ ਸੁਟਿਆ ਹੈ।

ਮੱਧ ਕਾਲੀ ਚੋਣਾਂ ਦੀ 'ਹੋਣੀ' ਸਾਹਮਣੇ ਪ੍ਰਤਖ ਦਿਸ ਰਹੀ ਹੈ। ਪਤਾ ਨਹੀਂ ਚੋਣਾਂ ਵਿਚ ਵੀ ਕੁਝ ਹੱਲ ਨਿਕਲਦਾ ਹੈ ਕਿ ਨਹੀਂ ਪਰ ਸਦਾ ਮਾੜੀ ਗੱਲ ਚੋਂ ਚੰਗੀ ਜ਼ਰੂਰ ਨਿਕਲਦੀ ਹੈ। ਤੇਤੀਵੇਂ ਸੁਤੰਤਰਤਾ ਦਿਵਸ ਤੇ ਇਹ ਆਸ ਕਰਨੀ ਚਾਹੀਦੀ ਹੀ ਹੈ। ● —ਜਗਦੀਸ਼ ਸਿੰਘ

ਕਹਾਣੀ

# ਜਗਦੀ ਲਾਲਟੈਣ

—ਜਸਵੰਤ ਸਿੰਘ ਵਿਰਦੀ

ਦਿਨ ਵੀ ਠੰਡੇ ਸਨ ਤੇ ਰਾਤਾਂ ਹੋਰ ਵੀ ਕੱਕਰ ਮਾਰੀਆਂ ! ਲੋਕ ਹਰ ਵੇਲੇ ਕੰਬਦੇ ਰਹਿੰਦੇ ਸਨ। ਪਰ ਉਹ ਸਮਝਦੇ ਸਨ ਕਿ ਉਹ ਠੰਡ ਨਾਲ ਕੰਬ ਰਹੇ ਸਨ, ਹੋਰ ਕਿਸੇ ਕਾਰਣ ਕਰਕੇ ਨਹੀਂ।

ਹੋਰ ਕਾਰਣ ਵੀ ਕੀ ਸੀ ?

ਇਹ ਗੱਲ ਵਖਰੀ ਹੈ ਕਿ ਰੋਜ਼ ਹੀ ਕੋਈ ਨਾ ਕੋਈ ਅਜਿਹੀ ਖ਼ਬਰ ਕੰਨੀਂ ਪੈ ਜਾਂਦੀ ਸੀ ਕਿ ਪੁਲਿਸ ਦੀ ਗੋਲੀ ਨਾਲ ਕਈ ਨੌਜਵਾਨ ਠੰਡੇ ਹੋ ਗਏ ਅਤੇ ਘਰ-ਢਾਹੂ ਸਰਕਾਰੀ ਦਮਤੇ ਨੇ ਅਨੇਕ ਲੋਕਾਂ ਨੂੰ ਬੇ-ਘਰ ਕਰ ਦਿਤਾ ਸੀ। ਪਰ ਫੇਰ ਵੀ ਲੋਕ ਕਹਿੰਦੇ ਸਨ ਕਿ ਇਹ ਸਭ ਕੁਝ ਮੌਸਮ ਦੇ ਪ੍ਰਭਾਵ ਕਰਕੇ ਹੀ ਸੀ। ਮੌਸਮ ਦਾ ਪ੍ਰਭਾਵ ਪਤਾ ਨਹੀਂ ਕਿੰਨੇ ਰੰਗਾਂ-ਢੰਗਾਂ ਨਾਲ ਆਪਣੇ ਆਪ ਨੂੰ ਜ਼ਾਹਰ ਕਰਦਾ ਹੈ !

ਪਿਛਲੇ ਦਿਨੀਂ ਹੋਰ ਵੀ ਇਕ ਅਜੀਬ ਘਟਨਾ ਵਾਪਰ ਗਈ। ਹਾਂ, ਉਹਨੂੰ ਅਜੀਬ ਘਟਨਾ ਹੀ ਕਹਿਣਾ ਚਾਹੀਦਾ ਹੈ।

ਗਲ ਕੇਵਲ ਏਨੀ ਸੀ ਕਿ ਇਕ ਸਾਧਾਰਣ ਜਿਹਾ ਕਿਰਸਾਨ ਆਦਮੀ ਸਿਖਰ ਦੁਪਹਿਰੇ ਜਗਦੀ ਹੋਈ ਲਾਲਟੈਨ ਲੈ ਕੇ ਅਦਾਲਤ ਅੰਦਰ ਚਲਾ ਗਿਆ ਸੀ।

'ਇਹ ਕੀ ਗੱਲ ਬਣੀ ? ਇਹ ਕੀ ?' ਕਿਸੇ ਨੇ ਪੁਛਿਆ ਕਿਸੇ ਹੋਰ ਨੇ ਜਵਾਬ ਦਿਤਾ—'ਇਥੇ ਹਨ੍ਹੇਰ ਪਿਆ ਹੋਇਐ, ਇਸ ਲਈ !'

ਭੀੜ ਨੂੰ ਵੇਖਕੇ ਇਕ ਸਰਕਾਰੀ ਸੁੱਰਖਿਆ ਅਧਿਕਾਰੀ ਨੇ ਉਹਨੂੰ ਪੁਛਿਆ—'ਇਸ ਜਗਦੀ ਹੋਈ ਲਾਲਟੈਣ ਦਾ ਕੀ ਮਤਲਬ ?'

'ਤੁਸੀਂ ਨਹੀਂ ਸਮਝਦੇ ?' ਉਹ ਮਾਸੂਮੀਅਤ ਨਾਲ ਬੋਲਿਆ, ਪਰ ਸੁੱਰਖਿਆ ਅਧਿਕਾਰੀ ਨੂੰ ਇਸ ਮਾਸੂਮੀਅਤ ਵਿਚੋਂ ਵੀ ਵਿਅੰਗ ਦੀ ਬੋ ਆਈ। ਉਹਦੇ ਚਿਹਰੇ ਦੇ ਭਾਵ ਨੂੰ ਜਾਣ ਕੇ ਇਕ ਹੋਰ ਨੇ ਕਿਹਾ : 'ਇਹਨੂੰ ਸੀਖਾਂ ਅਧੀਨ ਅੰਦਰ ਕਰੋ !'

ਉਹ ਬੋਲਿਆ—'ਠੀਕ ਐ ! ਪਰ ਮੈਂ ਲਾਲਟੈਣ ਨਾਲ ਹੀ ਰਖਾਂਗਾ।' ਉਹਦੀ ਆਵਾਜ਼ ਵਿਚ ਤਲਖੀ ਸੀ। ਕਿਸੇ ਦੀ ਵੀ ਹਿੰਮਤ ਨਾ ਹੋਈ ਕਿ ਉਹਦੇ ਹੱਥੋਂ ਲਾਲਟੈਣ ਫੜ ਕੇ ਬੁਝਾ ਦੇਵੇ।

ਪੁਲਿਸ ਨੇ ਜਦੋਂ ਉਸ ਵਿਅਕਤੀ ਨੂੰ ਫੜ ਕੇ ਉਹਦੇ ਅਤੇ-ਪਤੇ ਬਾਰੇ ਪੜਤਾਲ ਕੀਤੀ ਤਾਂ ਪਤਾ ਲਗਾ ਕਿ ਉਹ ਕਿਸੇ ਰਾਜਨੀਤਕ ਪਾਰਟੀ ਦਾ ਬੰਦਾ ਨਹੀਂ, ਸਗੋਂ ਇਕ ਸਾਧਾਰਣ ਜਿਹਾ ਕਿਰਤੀ-ਕਿਰਸਾਨ ਸੀ, ਜਿਸਨੂੰ ਜਾਗੀਰਦਾਰ ਨੇ ਜ਼ਮੀਨ ਤੋਂ ਬੇਦਖਲ ਕਰ ਦਿਤਾ ਸੀ ਅਤੇ ਉਸ ਦਾ ਕੇਸ ਕਈ ਸਾਲਾਂ ਤੋਂ ਅਦਾਲਤ ਵਿਚ ਚਲ ਰਿਹਾ ਸੀ। ਅਦਾਲਤ ਵਿਚ ਕੇਸ ਤਾਂ ਹੋਰ ਵੀ ਅਨੇਕ ਵਿਅਕਤੀਆਂ ਦੇ ਚਲ ਰਹੇ ਸਨ, ਪਰ ਉਹਨੂੰ ਇਹ ਕੀ ਸੁੱਝੀ।...

'ਇਸ ਜਗਦੀ ਹੋਈ ਲਾਲਟੈਣ ਦਾ ਕੀ ਮਤਲਬ ਉਏ ਕੁੱਤਿਆ।' ਵੱਡੇ ਪੁਲਿਸ ਅਧਿਕਾਰੀ ਨੇ ਰੋਹ ਨਾਲ ਪੁਛਿਆ। ਉਹ ਨਿਮਰਤਾ ਨਾਲ ਬੋਲਿਆ—'ਤੁਹਾਨੂੰ ਸਮਝ ਨਹੀਂ ਆਇਆ ?

'ਨਹੀਂ।'

'ਫੇਰ ਮੈਂ ਕੀ ਦਸਾਂ ?'

'ਭਲਾਮਾਣਸ ਬਣ ਕੇ ਦਸ ਦੇ।'

'ਦਸਣ ਵਾਲਾ ਕੁਝ ਹੈ ਹੀ ਨਹੀਂ।'

ਜਦੋਂ ਉਹਨੂੰ ਅਲਫ ਨੰਗਾ ਕਰਕੇ ਬਰਫਾਂ ਤੇ ਲਿਟਾਇਆ ਤਦ ਵੀ ਉਹਨੇ ਇਹ ਨਹੀਂ ਮੰਨਿਆ ਕਿ ਉਹ ਕਿਸੇ ਰਾਜਨੀਤਕ ਦਲ ਨਾਲ ਸੰਬੰਧਤ ਹੈ।

'ਤੂੰ ਕਾਨੂੰਨ ਦਾ ਮਖੌਲ ਉਡਾਇਆ ਹੈ।' ਉਹਨੂੰ ਕਿਹਾ ਗਿਆ। ਪਰ ਉਹਨੇ ਜਵਾਬ ਨਹੀਂ ਦਿਤਾ, ਤੇ ਹਸ ਪਿਆ।

'ਕਾਨੂੰਨ ਵੀ ਤਾਂ ਮਖੌਲ ਉਡਾ ਰਿਹਾ ਹੈ।'

'ਕਿਵੇਂ ?'

'ਫੇਰ ਮੇਰੀ ਜ਼ਮੀਨ ਦੇ ਮੁੱਕਦਮੇ ਦਾ ਕੀ ਬਣਿਆ ?'

'ਤੂੰ ਗਵਾਹ ਪੇਸ਼ ਕੀਤੇ ਸਨ ?'

'ਗਵਾਹ ? ਜ਼ਮੀਨ ਮੇਰੀ ਹੈ ਤੇ ਮੁੱਰਬੇਬੰਦੀ 'ਚ, ਮੈਨੂੰ

ਤੰਗ ਕਰਨ ਲਈ ਮਾਰੂ ਜ਼ਮੀਨ ਦਿਤੀ ਗਈ...

'ਫੇਰ ?'

'ਫੇਰ ਉਹ ਵੀ ਜਾਗੀਰਦਾਰ ਨੂੰ ਦੇ ਦਿਤੀ ਗਈ'—

'ਹੋਰ ?'

ਗਵਾਹਾਂ ਦੀ ਲੋੜ ਸੀ ?'

'ਹਾਂ, ਸੀ।'

'ਮੈਂ ਨਹੀਂ ਸਮਝਦਾ।'

'ਤਦੇ ਹੀ ਇਹ ਜਗਦੀ ਹੋਈ ਲਾਲਟੈਣ...?

ਉਹ ਚੁਪ ਰਿਹਾ, ਪਰ ਉਹਦਾ ਚਿਹਰਾ ਪੂਰੀ ਤਰ੍ਹਾਂ ਸਪਸ਼ਟ ਸੀ।

'ਤੂੰ ਜ਼ਰੂਰ ਕਿਸੇ ਸਾਜ਼ਿਸ਼ੀ ਪਾਰਟੀ ਨਾਲ ਸੰਬੰਧਤ ਏਂ।

'ਨਹੀਂ।'

'ਨਹੀਂ ਕੀ ?—ਆਮ ਆਦਮੀ ਨੂੰ ਏਨੀ ਅਕਲ ਨਹੀਂ ਹੋ ਸਕਦੀ।'

'ਕੀ ?'

'ਹਾਂ।'

'ਪਰ ਹੁਣ ਹੈ ਵੇ। ਸਾਨੂੰ ਤੁਸੀਂ ਬਹੁਤਾ ਚਿਰ ਧੋਖੇ 'ਚ ਨਹੀਂ ਰਖ ਸਕਦੇ। ਉਹਦੀ ਤਲਖੀ 'ਚ ਬਰਛੇ ਦੀ ਚੋਭ ਵਰਗਾ ਅਸਰ ਸੀ।

'ਤੂੰ ਅਮਨ ਪਸੰਦ ਸ਼ਹਿਰੀ ਨਹੀਂ।'

'ਹੋਰ ?'

'ਤੂੰ ਦੇਸ਼ ਤੇ ਕਾਨੂੰਨ ਦਾ ਵਿਰੋਧੀ ਏਂ।'

'ਤੇ ਤੁਸੀਂ ਲੋਕ ?'

'ਬਕਵਾਸ ਬੰਦ ਕਰ।'

ਉਹ ਚੁਪ ਕਰ ਗਿਆ।

ਪੁਲਿਸ ਅਧਿਕਾਰੀ ਨੇ ਫੇਰ ਕੜਕ ਕੇ ਕਿਹਾ :

'ਹੁਣ ਬਕ ਵੀ......'

ਉਹ ਚੁਪ ਰਿਹਾ। ਉਹ ਸੋਚ ਰਿਹਾ ਸੀ : ਬੋਲਣ ਦਾ ਕੀ ਲਾਭ ਹੈ।'

ਅਦਾਲਤ ਵਿਚ ਪੇਸ਼ ਹੋਇਆ ਤਾਂ ਮੈਜਿਸਟਰੇਟ ਨੇ ਹੁਕਮ ਸੁਣਾਇਆ—

'ਅਣਮਿਥੇ ਸਮੇਂ ਲਈ ਅੰਦਰ ਕੀਤਾ ਜਾਂਦਾ ਹੈ।'

* * * *

ਉਹ ਜ਼ੋਰ ਨਾਲ ਹੱਸਿਆ ਤੇ ਸਿਖਰ ਦੁਪਹਿਰੇ ਜਗਦੀ ਹੋਈ ਲਾਲਟੈਣ ਹੱਥ 'ਚ ਫੜਕੇ ਪੁਲਿਸੀਆਂ ਨਾਲ ਅਣਮਿਥੀ ਥਾਂ ਵੱਲ ਟੁਰ ਪਿਆ।

ਉਸ ਵੇਲੇ ਕੁਝ ਲੋਕ ਕਹਿ ਰਹੇ ਸਨ ਕਿ ਉਹ ਮੌਸਮ ਦੀ ਸਰਦੀ ਦੂਰ ਕਰਨ ਦਾ ਜਤਨ ਕਰ ਰਿਹਾ ਸੀ। ਕੁਝ ਲੋਕ ਸਚ ਵੀ ਬੋਲਣਾ ਚਾਹੁੰਦੇ ਸਨ। ਪਰ ਡਰ ਰਹੇ ਸਨ ਕਿ ਸਚ ਕਿਤੇ ਉਨ੍ਹਾਂ ਦੀ ਜੀਭ ਹੀ ਨਾ ਕਟਵਾ ਦੇਵੇ। ਕਈ ਤਾਂ ਜੀਭਾਂ ਨੂੰ ਹੱਥ ਲਾਕੇ ਵੀ ਤਕ ਰਹੇ ਸਨ ਕਿ ਉਹ ਬੋਲ ਵੀ ਸਕਦੇ ਨੇ ਕਿ ਨਹੀਂ।

'ਚਲੋ ਸਾਨੂੰ ਕੀ!' ਕਈ ਹੋਰਨਾਂ ਨੇ ਸੋਚਿਆ—

'ਜਦੋਂ ਤਕ ਅਸੀਂ ਨਹੀਂ ਫਸਦੇ।'

ਹਾਂ, ਸਾਨੂੰ ਕੀ ?'

* * * *

ਨਵੀਂ ਸਵੇਰ !

ਨਵੀਂ ਸਰਕਾਰ ਬਣਨ ਨਾਲ ਪੁਰਾਣੇ ਸਾਰੇ ਹੀ ਕੇਸਾਂ ਦੀ ਪੜਤਾਲ ਹੋ ਰਹੀ ਸੀ। ਉਸ ਵੇਲੇ ਉਸ ਜਗਦੀ ਲਾਲਟੈਣ ਵਾਲੇ ਬੰਦੇ ਨੂੰ ਵੀ ਲਭਿਆ ਗਿਆ। ਉਹ ਇਕ ਜੇਲ ਅੰਦਰ ਕਿਸੇ ਖੱਲਖੂੰਜੇ ਨਾਲ ਲਗਾ ਹੋਇਆ ਸੀ। ਹਨੇਰੇ ਵਿਚ, ਮੱਧਮ ਜਿਹੀ ਲੋਅ ਵਾਂਗ।

ਉਹਨੂੰ ਕਾਲ ਕੋਠੜੀ 'ਚੋਂ ਬਾਹਰ ਕਢਕੇ ਅਦਾਲਤ ਵਿਚ ਪੇਸ਼ ਕੀਤਾ ਗਿਆ ਤਾਂ ਉਹਦੇ ਹੱਥ ਵਿਚ ਹਾਲੇ ਤਕ ਵੀ ਜਗਦੀ ਹੋਈ ਲਾਲਟੈਣ ਸੀ। ਮੈਜਿਸਟਰੇਟ ਨੇ ਇਸ ਦਾ ਕਾਰਣ ਪੁਛਿਆ।

'ਮੇਰੇ ਕੇਸ ਦਾ ਕੀ ਬਣਿਆ ?' ਉਹਨੇ ਅਗੋਂ ਮੈਜਿਸਟਰੇਟ ਕੋਲੋਂ ਪੁਛਿਆ।

ਮੈਜਿਸਟਰੇਟ ਨੇ ਸਿਖਰ ਦੁਪਹਿਰੇ ਜਗਦੀ ਹੋਈ ਲਾਲਟੈਣ ਵੇਖਕੇ ਫੇਰ ਉਹਨੂੰ ਪੁਛਿਆਂ—

'ਇਹ ਕਾਹਦੇ ਲਈ ਐ ?'

'ਇਥੇ ਹਨੇਰ ਜੁ ਪਿਆ ਹੋਇਐ।'

'ਭੈਨੂੰ ਜੇਲ 'ਚ ਤੇਲ ਕੌਣ ਦਿੰਦਾ ਰਿਹੈ ?'

'ਕੋਈ ਵੀ ਨਹੀਂ।'

'ਫੇਰ ਇਹ ਕਿਵੇਂ ਜਗਦੀ ਰਹੀ ?'

'ਮੇਰੇ ਖੂਨ ਨਾਲ।'

'ਪਰ ਹੁਣ ਤਾਂ ਸਰਕਾਰ ਬਦਲ ਗਈ ਐ।'

ਉਹ ਮੁਸਕਰਾ ਪਿਆ : 'ਫੇਰ ਮੇਰੇ ਕੇਸ ਦਾ ਕੀ ਬਣਿਆ ?'

ਮੈਜਿਸਟਰੇਟ ਨੇ ਆਪਣੇ ਰੀਡਰ ਕੋਲੋਂ ਉਸ ਦੇ ਕੇਸ ਬਾਰੇ ਪੁਛਿਆ। ਰੀਡਰ ਨੇ ਮੁਨਸਫ ਨੂੰ ਸਾਰੀ ਗੱਲ ਸਮਝਾ ਦਿਤੀ।

ਮੈਜਿਸਟਰੇਟ ਨੇ ਮੁਸਕਰਾ ਕੇ ਕਿਹਾ : 'ਉਸ ਦਾ ਫੈਸਲਾ ਮੈਰਿਟ ਤੇ ਹੋਵੇਗਾ।'

'ਕੀ ਸਭਨਾਂ ਕੇਸਾਂ ਦਾ ਇਸੇ ਤਰ੍ਹਾਂ ਹੀ ਹੁੰਦੈ ?'
'ਤੈਨੂੰ ਸ਼ੱਕ ਐ ?'
'ਹਾਂ।'
'ਕਿਉਂ ?'
'ਮੇਰਾ ਫੈਸਲਾ ਜੁ ਨਹੀਂ ਹੁੰਦਾ।'
'ਹੋ ਜਾਵੇਗਾ।'
'ਪਰ ਕਦੋਂ ?'
'ਸਬਰ।'
ਕਦੋਂ ਤਕ ?'
'ਕੀ ਕਿਹਾ ਜਾ ਸਕਦੈ।'
'ਫੇਰ ਵੀ ?'
'ਜਦੋਂ ਵੀ ਹੋਇਆ।'

ਮੈਜਿਸਟਰੇਟ ਦੀ ਗੱਲ ਸੁਣਕੇ ਉਹਨੇ ਤਲਖੀ ਨਾਲ ਕਿਹਾ —'ਫੇਰ ਉਦੋਂ ਤਕ ਮੈਂ ਜਗਦੀ ਲਾਲਟੈਣ ਹਥ ਵਿਚ ਹੀ ਰਖਾਂਗਾ।'

ਮੈਜਿਸਟਰੇਟ ਖਿਝ ਗਿਆ : 'ਇਹ ਗੱਲ ਕਾਨੂੰਨ ਦੇ ਵਿਰੁਧ ਐ।'

'ਕਿਉਂ ?'
'ਤੂੰ ਕਾਨੂੰਨ ਦਾ ਮਖੌਲ ਉਡਾ ਰਿਹਾ ਏਂ ?'
'ਤਾਂ ਵੀ......'
ਮੈਜਿਸਟਰੇਟ ਨੇ ਹੁਕਮ ਸੁਣਾਇਆ —

'ਕਾਨੂੰਨ ਦੀ ਉਲੰਘਣਾ ਕਰਨ ਖਾਤਿਰ ਪੰਜ ਵਰ੍ਹਿਆਂ ਲਈ ਅੰਦਰ ਕੀਤਾ ਜਾਂਦਾ ਹੈ।'

'ਜੀ......ਈ ?'
'ਹਾਂ......ਆਂ......'

ਉਹ ਫੇਰ ਹੱਸ ਪਿਆ : 'ਤੁਸੀਂ ਤਾਂ ਕਹਿੰਦੇ ਸਉ...... ਕਿ......'

'ਪਰ ਤੂੰ ਤਾਂ......?'
'ਮੈਂ ਕੀ......?'

ਇਸ ਤੋਂ ਪਹਿਲਾਂ ਕਿ ਉਹ ਕੁਝ ਹੋਰ ਕਹਿੰਦਾ, ਪੁਲਿਸ ਵਾਲੇ ਉਹਨੂੰ ਬਾਹਰ ਲੈ ਗਏ।

ਮੌਸਮ ਪਹਿਲਾਂ ਵਾਂਗ ਹੀ ਠਰਿਆ ਹੋਇਆ ਸੀ ਤੇ ਉਹਦੇ ਹੱਥ ਵਿਚ ਵੀ ਜਗਦੀ ਹੋਈ ਲਾਲਟੈਣ......। ●

ਪੁਸਤਕ ਚਰਚਾ

## ਸਾਂਝਾ ਲਹੂ (ਕਹਾਣੀ ਸੰਗ੍ਰਹਿ)

ਪ੍ਰਕਾਸ਼ਕ : **ਦੀ ਪੰਜਾਬ ਰਾਈਟਰਜ਼ ਕੋਆਪਰੇਟਿਵ ਸੋਸਾਇਟੀ ਲਿਮੰਟਿਡ, ਲੁਧਿਆਣਾ।**

"ਸਾਂਝਾ ਲਹੂ" ਇੰਗਲੈਂਡ ਵਿਚ ਵਾਪਰਦੀਆਂ ਸੱਚੀਆਂ ਘਟਨਾਵਾਂ ਦੇ ਆਧਾਰ ਤੇ ਲਿਖੀਆਂ ਕਹਾਣੀਆਂ ਦਾ ਸੰਗ੍ਰਹਿ ਹੈ। ਇਨਾਂ ਕਹਾਣੀਆਂ ਦਾ ਵਿਸ਼ਾ ਏਨਾ ਅਛੂਤਾ ਅਤੇ ਵਕਤ ਦੀ ਲੋੜ ਨੂੰ ਪੂਰਾ ਕਰਨ ਵਾਲਾ ਹੈ ਕਿ ਕਿ ਇਨ੍ਹਾਂ ਕਹਾਣੀਆਂ ਦਾ ਦੂਜੀਆਂ ਜ਼ਬਾਨਾਂ ਵਿਚ ਅਨੁਵਾਦ ਹੋਕੇ ਸਭ ਜਗ੍ਹਾਂ ਸੁਆਗਤ ਹੋਇਆ ਹੈ।

ਏਸ਼ੀਆ ਵਿਚ ਬੁਧ, ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਅਤੇ ਯੂਰਪ ਦੇ ਲੋਕਾਂ ਨੂੰ ਯਸੂ ਮਸੀਹ ਅਤੇ ਮੱਧ ਪੂਰਬ ਵਿਚ ਹਜ਼ਰਤ ਮੁਹੰਮਦ ਜਿਹੇ ਮਹਾਂ ਪੁਰਖਾਂ ਨੇ ਮਨੁੱਖੀ ਕੀਮਤਾਂ ਨੂੰ ਸਾਹਮਣੇ ਰੱਖਦਿਆਂ ਜੋ ਸਰਬ ਸਾਂਝਤਾ ਦਾ ਉਪਦੇਸ਼ ਦਿਤਾ, ਉਸ ਵਿਚਲੀ ਯੁਗਾਂ ਯੁਗਾਂ ਤੋਂ ਚਲੀ ਆ ਰਹੀ ਮਨੁਖੀ ਸਾਂਝ ਦਾ ਪ੍ਰਗਟਾਵਾ ਲੇਖਕ ਨੇ ਇਨ੍ਹਾਂ ਕਹਾਣੀਆਂ ਵਿਚ ਕੀਤਾ ਹੈ।

'ਸਾਂਝਾ ਲਹੂ' ਕਹਾਣੀ ਵਿਚ ਸੰਤਾ ਸਿੰਘ ਫੌਜੀ ਦੀ ਮਨੋਦਸ਼ਾ ਦਾ ਵਰਨਣ ਬਹੁਤ ਸਜੀਵ ਹੈ ਜੋ ਅੰਗਰੇਜ਼ਾਂ ਦੀ ਫੌਜ ਵਿਚ ਰਹਿ ਚੁੱਕਾ ਹੈ ਅਤੇ ਜਿਸਨੇ ਇਕ ਗੋਰੇ ਸੈਨਿਕ ਨੂੰ ਆਪਣਾ ਲਹੂ ਦੇ ਕੇ ਬਚਾਇਆ ਹੁੰਦਾ ਹੈ। ਇੰਗਲੈਂਡ ਵਿਚ ਰੋਜ਼ੀ ਕਮਾਉਣ ਆਇਆ ਸੰਤਾ ਸਿੰਘ ਫੌਜੀ ਜਦੋਂ ਗੋਰਿਆਂ ਦੀ ਗੁੰਡਾ-ਗਰਦੀ ਦਾ ਸ਼ਿਕਾਰ ਹੋਕੇ ਹਸਪਤਾਲ ਵਿਚ ਪਿਆ ਹੁੰਦਾ ਹੈ ਤਾਂ ਉਸਨੂੰ ਉਸ ਪੁਰਾਣੀ ਘਟਨਾ ਦੀ ਯਾਦ ਬਾਰ ਬਾਰ ਟੁੰਬਦੀ ਹੈ ਅਤੇ ਉਹ ਇਕ ਗੋਰੇ ਸੈਨਿਕ ਲਈ ਦਿਤੀ ਕੁਰਬਾਨੀ ਤੋਂ ਭਾਵੁਕ ਹੋ ਉਠਦਾ ਹੈ।

ਸੰਗ੍ਰਹਿ ਵਿਚਲੀਆਂ ਕਹਾਣੀਆਂ 'ਨਾ ਕੋ ਵੈਰੀ ਨਾ ਹੀ ਬੇਗਾਨਾ', 'ਕੁੱਥਾ ਥਾਮਸ', 'ਜੋੜੀਆਂ ਜੱਗ ਥੋੜੀਆਂ', ਇਸ ਕਹਾਣੀ ਸੰਗ੍ਰਹਿ ਦੀਆਂ ਕਹਾਣੀਆਂ ਜਿਥੇ ਨਸਲਵਾਦ ਵਿਰੁਧ ਘ੍ਰਿਣਾ ਪ੍ਰਗਟਾਉਂਦੀਆਂ ਹਨ, ਓਥੇ ਓਥੋਂ ਦੇ ਆਰਥਕ ਪ੍ਰਬੰਧ ਦੇ ਬਖੀਏ ਵੀ ਉਧੇੜਦੀਆਂ ਹਨ।

ਇਸ ਕਹਾਣੀ-ਸੰਗ੍ਰਹਿ ਦੀ ਇਹੋ ਇਕ ਸਫਲਤਾ ਹੈ ਜੋ ਲੇਖਕ ਦੀ ਮਿਹਨਤ ਨੂੰ ਸਾਰਥਿਕ ਕਰਦੀ ਹੈ। ●

—ਪ੍ਰੀਤਮ ਸਿੰਘ ਪੰਛੀ

## ਗੀਤ

— ਬਖਸ਼ਿੰਦਰ

ਸੁਣੋ ਸੁਣੋ ਖਿੱਤੀਓ ਨੀ
ਸੁਣੋ ਸੁਣੋ ਤਾਰਿਓ ਵੇ
ਚੰਨ ਮੇਰਾ ਲਿਆ ਕਿਸੇ ਖੋਹ ।
ਖੌਰੇ ਕਿਹੜੇ ਅੰਬਰਾਂ ਦੀ,
ਸਉਲੀ ਜਿਹੀ ਬੱਦਲੀ ਜੋ,
ਬੁਕਲ 'ਚ ਤੁਰੀ ਏ ਲੁਕੋ ।
ਉਸ ਲਈ ਮੈਂ ਤਾਂ ਰੂਪ, ਅੱਥਰਾ ਗੁਆ ਲਿਆ ।
ਛੱਜ ਭਰ ਘੱਟਾ ਸਿਰ, ਆਪਣੇ ਪੁਆ ਲਿਆ ।
ਫੇਰ ਕਾਹ ਤੇ ਮਿਲੀ ਨਹੀਓਂ,
ਦੱਸ ਰੱਬਾ ਮੇਰਿਆ ਵੇ,
ਸੋਨੇ ਰੰਗੀ ਹਿੱਕੜੀ ਦੀ ਛੋਹ ।
ਕਲੀਆਂ ਦਾ ਬੁਕ ਜਿੰਦ, ਬਣ ਗਈ ਮਨੂਰ ਵੇ ।
ਇਹੋ ਪੀੜ ਬਣੀ ਮੇਰੀ, ਹਿੱਕ ਦਾ ਨਾਸੂਰ ਵੇ ।
ਸੱਦੋ ਕੋਈ ਵੈਦ ਜੋ,
ਮਿਟਾਵੇ ਇਸ ਪੀੜ ਤਾਈਂ,
ਪੀਵਾਂ ਉਹਦੇ ਚਰਨਾਂ ਨੂੰ ਧੋ ।
ਮੱਠੀ ਹੋਈ ਬਾਝ ਉਦ੍ਹੇ, ਪੁੰਨਿਆਂ ਦੀ ਤੋਰ ਨੀ ।
ਕਰਦੇ ਮਖੌਲ ਮੈਨੂੰ, ਮੱਸਿਆ ਦੇ ਚੋਰ ਨੀ ।
ਹੁੰਦਾਂ ਐ ਕੁਪੱਤ ਨਿੱਤ,
ਗਲੀਆਂ ਦੇ ਮੋੜਾਂ ਉਤੇ
ਨੇਰੇ ਗਏ ਰਾਹਾਂ 'ਚ ਖੜੋ ।
ਵਿਸਰੇ ਨਾ ਘੜੀ ਮੈਨੂੰ, ਉਸ ਦੇ ਕਰਾਰ ਦੀ ।
ਅਲਖ ਮੁਕਾਊ ਆਕੇ, ਨੇਰਿਆਂ ਦੀ ਡਾਰ ਦੀ ।
ਜਿਨ੍ਹਾਂ ਵਲ ਤਕ ਉਦੀ,
ਚਾਨਣੀ ਸਰੂਰੀ ਜਾਂਦੀ,
ਮੁਕ ਚੱਲੀ ਦੀਦਿਆਂ 'ਚੋਂ ਲੋਅ ।
ਸੁਣੋ ਸੁਣੋ ਖਿੱਤੀਓ ਨੀ, ਸੁਣੋ ਸੁਣੋ ਤਾਰਿਓ ਵੇ
ਚੰਨ ਮੇਰਾ ਲਿਆ ਕਿਸੇ ਖੋਹ ।
ਖੌਰੇ ਕਿਹੜੇ ਅੰਬਰਾਂ ਦੀ ਸਉਲੀ ਜਿਹੀ ਬੱਦਲੀ ਜੋ
ਬੁਕਲ 'ਚ ਤੁਰੀ ਏ ਲੁਕੋ ।

●

## ਗੀਤ

— ਰਾਜਿੰਦਰ ਖੇਤਰਪਾਲ

ਬੜਾ ਮਸ਼ਕੂਰ ਹਾਂ ਸਜਣੋ
ਤੁਹਾਡੀ ਕਦਰਦਾਨੀ ਦਾ ।
ਕਿ ਦਿਲ ਆਬਾਦ ਹੈ ਕੀਤਾ
ਇਹ ਕੰਮ ਇਕ ਮਿਹਰਬਾਨੀ ਦਾ ।
ਰਹੇ ਐਵੇਂ ਜ਼ਮਾਨੇ ਤੋਂ
ਤੁਸੀਂ ਡਰਦੇ ਅਸੀਂ ਡਰਦੇ ।
ਅਜਬ ਇਕ ਵਕਤ ਆਇਆ ਸੀ
ਅਸੀਂ ਕਰਦੇ ਤਾਂ ਕੀ ਕਰਦੇ ।
ਨਵਾਂ ਇਕ ਮੋੜ ਆਇਆ ਹੈ
ਕਿ ਹੁਣ ਸਾਡੀ ਕਹਾਣੀ ਦਾ ।
ਕਿ ਦਿਲ ਆਬਾਦ ਹੈ ਕੀਤਾ
ਇਕ ਕੰਮ ਇਕ ਮਿਹਰਬਾਨੀ ਦਾ ।
ਜੇ ਨਾ ਮਿਲਦੇ ਤਾਂ ਨਾ ਮਿਲਦੇ
ਕਿਉਂ ਮਿਲ ਕੇ ਦੂਰ ਪਰ ਰਹਿੰਦੇ ।
ਮੁਹੱਬਤ ਨਹੀਂ ਗੁਨਾਹ ਕੋਈ
ਕਿ ਦਿਲ ਇਹ ਦੂਰੀਆਂ ਸਹਿੰਦੇ ।
ਇਕਲਿਆਂ ਹੈ ਕਦੋਂ ਲੰਘਿਆ,
ਸਮਾਂ ਜ਼ਾਲਮ ਜੁਆਨੀ ਦਾ ।
ਕਿ ਦਿਲ ਆਬਾਦ ਹੈ ਕੀਤਾ
ਇਹ ਕੰਮ ਇਕ ਮਿਹਰਬਾਨੀ ਦਾ ।
ਸਰੀਰਾਂ ਦੀ ਹਵਸ ਤੋਂ ਵੀ
ਅਸੀਂ ਤਾਂ ਦੂਰ ਹੈ ਜਾਣਾ ।
ਜ਼ਮਾਨੇ ਵਿਚ ਕਿਸੇ ਥਾਂਈ
ਨਜ਼ਰ ਆਪਾਂ ਨਹੀਂ ਆਣਾ ।
ਨਹੀਂ ਰੁਕਣ ਦਾ ਕੰਮ ਕੋਈ
ਸਫਰ ਸਾਡਾ ਰਵਾਨੀ ਦਾ ।
ਕਿ ਦਿਲ ਆਬਾਦ ਹੈ ਕੀਤਾ
ਇਕ ਕੰਮ ਹੈ ਮਿਹਰਬਾਨੀ ਦਾ ।
ਬਹੁਤ ਮਸ਼ਕੂਰ ਹਾਂ ਸਜਣੋ
ਤੁਹਾਡੀ ਕਦਰਦਾਨੀ ਦਾ ।
ਕਿ ਦਿਲ ਆਬਾਦ ਹੈ ਕੀਤਾ
ਇਹ ਕੰਮ ਇਕ ਮਿਹਰਬਾਨੀ ਦਾ ।

●

੩੧੦੮ ਸੈਕਟਰ ੧੫-ਡੀ,
ਚੰਡੀਗੜ੍ਹ ।

## ਗ਼ਜ਼ਲ

**ਹਰਜਿੰਦਰ ਬੱਲ**

ਬੁਜ਼ਦਿਲਾਂ ਦੇ ਵਾਂਗ ਜੋ ਜੀਵਨ ਬਿਤਾਇਆ ਕਰਨਗੇ।
ਮੁਸ਼ਕਿਲਾਂ ਤੋਂ ਕਿੰਜ ਉਹ ਪੱਲਾ ਛੁਡਾਇਆ ਕਰਨਗੇ।
ਹਰ ਜਗ੍ਹਾ ਤੋਂ ਮਹਿਕ ਜਦ ਆਵੇਗੀ ਮੇਰੇ ਖ਼ੂਨ ਦੀ,
ਤਦ ਵਤਨ ਵਾਲੇ ਕਿਵੇਂ ਮੈਨੂੰ ਭੁਲਾਇਆ ਕਰਨਗੇ।
ਜਦ ਕਿਸੇ ਦੀ ਅਣਖ ਤੇ ਖਤਰਾ ਬਣੇਗਾ ਕਾਤਿਲਾ!
ਅਣਖ ਵਾਲੇ ਝੂਮਦੇ ਮਕਤਲ 'ਚ ਆਇਆ ਕਰਨਗੇ।
ਉਹ ਵੀ ਦਿਨ ਆਵੇਗਾ ਮੇਰੀ ਕਬਰ ਤੇ ਜਦ ਗੈਰ ਵੀ,
ਸਿਰ ਝੁਕਾਇਆ ਕਰਨਗੇ ਦੀਵੇ ਜਗਾਇਆ ਕਰਨਗੇ।
ਝੂਮਦੀ ਆਇਆ ਕਰੇਗੀ ਮੇਰੇ ਗੁਲਸ਼ਨ ਵਿਚ ਬਹਾਰ,
ਲੋਕ ਮੇਰੇ ਇਸ਼ਕ ਦੇ ਜਦ ਗੀਤ ਗਾਇਆ ਕਰਨਗੇ।
ਫੇਰ ਪਰਖਾਂਗੇ ਤੁਹਾਡੀ ਅਣਖ ਗੈਰਤ ਵਾਲਿਓ।
ਸੱਚ ਨੂੰ ਜ਼ਾਲਮ ਜਦੋਂ ਸੂਲੀ ਚੜ੍ਹਾਇਆ ਕਰਨਗੇ।
ਸਿਰ ਕਲਮ ਹੋਇਆ ਕਰੇਗਾ ਸਭ ਦਾ ਹੀ ਮੇਰੀ ਤਰ੍ਹਾਂ,
ਹੱਕ ਦੀ ਆਵਾਜ਼ ਜਿਹੜੇ ਵੀ ਉਠਾਇਆ ਕਰਨਗੇ।
'ਬੱਲ' ਚੰਗਾ ਸੀ ਵਿਚਾਰਾ ਅਣਖ ਪਿਛੇ ਮਰ ਗਿਐ,
ਇਸ ਤਰ੍ਹਾਂ ਕਹਿ ਕਹਿ ਕੇ ਦੁਸ਼ਮਣ ਮੁਸਕਰਾਇਆ ਕਰਨਗੇ।

ਪਿੰਡ ਤੇ ਡਾ. ਖਾ. ਭਲਾਈ ਪੁਰ ਪੂਰਬਾਂ
ਬਰਾਸਤਾ : ਬਾਬਾ ਬਕਾਲਾ
ਜ਼ਿਲਾ : ਅੰਮ੍ਰਿਤਸਰ-੧੪੩੨੦੨.

## ਗ਼ਜ਼ਲ

**—ਅਮਰੀਕ ਸਿੰਘ**

ਬਹੁਤ ਮੈਂ ਭਾਵੇਂ ਲੁਕਾਇਆ ਰਾਜ਼ ਨੂੰ,
ਤਾੜ ਗਏ ਪਰ ਸੁਣ ਮੇਰੀ ਆਵਾਜ਼ ਨੂੰ।
ਤਨ ਮੇਰੇ ਵਿਚ ਹੋਰ ਕੁਝ ਬਾਕੀ ਨਹੀਂ,
ਕੀ ਖਿਲਾਵਾਂ ਹਸਰਤਾਂ ਦੇ ਬਾਜ਼ ਨੂੰ।
ਤੂੰ ਮੇਰੇ ਤੇ ਖੁਸ਼ ਹੈਂ 'ਜਾਂ ਨਾਰਾਜ਼ ਹੈਂ',
ਸਮਝ ਨਹੀਂ ਸਕਿਆ ਤਿਰੇ ਅੰਦਾਜ ਨੂੰ।
ਕਰ ਰਿਹੈ ਸੰਸਾਰ ਸਾਰਾ ਦੁਸ਼ਮਣੀ,
ਨ ਸਤਾ ਤੂੰ ਵੀ ਦਿਲੇ ਨਾਸਾਜ਼ ਨੂੰ।
ਕੀਮਤੀ ਪਥਰਾਂ 'ਚ ਮੜ੍ਹ ਸੁਟਿਆ ਕਿਸੇ,
ਸਿਰਫ ਭੁਖੀ ਪਿਆਰ ਦੀ 'ਮੁਮਤਾਜ਼' ਨੂੰ।
ਸਮਝ ਨਹੀਂ ਆਈ ਕਿਵੇਂ ਇਕ ਸੁਰ ਕਰਾਂ,
ਬੇ ਸੁਰੇ ਇਸ ਜ਼ਿੰਦਗੀ ਦੇ ਸਾਜ਼ ਨੂੰ।
'ਹੋ ਨਹੀਂ ਸਕਦਾ ਗੁਜ਼ਾਰਾ ਬਿਨ ਤਿਰੇ',
ਬਹੁਤ ਵਾਰੀ ਆਖਿਐ ਹਮਰਾਜ਼ ਨੂੰ।
ਅੜਦੀਆਂ ਰਹੀਆਂ ਜੋ ਏਦਾਂ ਅੜਚਣਾਂ,
ਰਖ ਸਕਾਂ ਕਾਇਮ ਕਿਵੇਂ ਪਰਵਾਜ਼ ਨੂੰ।
ਦਿਲ ਜੇ ਭਰ ਆਵੇ ਕਦੀ ਅੰਜਾਮ ਤੇ,
ਯਾਦ ਕਰ ਲੀਤਾ ਕਰੋ ਆਗਾਜ਼ ਨੂੰ।

●

## ਘੋਨੇ ਦਰਖਤਾਂ ਨੂੰ

**—ਤਰਸੇਮ ਗੁਜਰਾਲ**

ਲਾਜਵੰਤੀ ਵਾਂਙ ਦੀਆਂ ਕਾਮਨਾਵਾਂ
ਤੇ ਕੁਚਲਦੀਆਂ ਅੱਡੀਆ ਵਿਚਕਾਰ
ਮੈਂ ਆਦਮੀ ਨਹੀਂ ਰਿਹਾ
ਇਕ ਅਜੀਬ ਜਿਹੀ ਚੀਜ਼ ਹੋ ਗਿਆਂ ਹਾਂ
ਜਿਸਨੂੰ ਆਪਣੀ ਵੀ ਸ਼ਨਾਖਤ ਨਹੀਂ।
ਲੂਲ੍ਹੇ ਇਰਾਦੇ ਹਨੇਰੀ ਵਿਚ ਸੁੱਕੇ ਪੱਤਿਆਂ ਵਾਂਙ ਅੜੇ ਰਹੇ ਨੇ
ਤੇ ਖ਼ਾਮੋਸ਼ੀ ਦੇ ਸਿਰ ਦਰਦ ਲਈ
ਮੌਸਮ ਦਾ ਰੁਖ ਕਦੇ ਵੀ ਐਸਪਰਨੀ ਨਹੀਂ ਬਣਿਆ
ਵਿਕਲਪ ਮਨੂੰ
ਤਲਖੀਆਂ ਨੂੰ ਕਾਫੀ ਵਾਂਙ ਪੀਣ ਤੱਕ ਸਾਥ ਦੇਂਦੇ ਹਨ
ਤੇ ਅਗਾਹ ਕਰ ਜਾਂਦੇ ਸੀ
ਕਿ ਪਿਆਲੇ ਰੱਖਣ ਜਾਂ ਚੁਸਕੀਆਂ ਦੀ ਆਵਾਜ਼
ਦਰਦ ਦੀ ਤਹਜ਼ੀਬ ਦੇ ਖਿਲਾਫ ਏ
ਕਿ ਪੀੜ ਨੂੰ ਤੰਦ ਤੱਕ ਤਾਂ ਬਰਦਾਸ਼ਤ ਕੀਤਾ ਈ ਜਾ ਸਕਦੈ
ਜਦ ਪਸਲੀਆਂ ਤਿੜਕ ਕੇ ਕਮਜ਼ੋਰ ਨਾ ਸਾਬਤ ਹੋਣ
ਤੇ ਆਦਮੀ ਦਾ ਸੀਨਾ, ਚਟਾਨ ਬਨਣ ਦੀ ਕੋਸ਼ਿਸ਼ ਵਿਚ
ਰੇਜ਼ਾ ਰੇਜ਼ਾ ਨਾ ਹੋ ਜਾਏ, ਆਪਣੇ ਹੀ ਭਾਰ ਨਾਲ
ਅੱਡੀਆਂ ਬੇਰਹਿਮ ਹੁੰਦੀਆਂ ਨੇ, ਤੇ ਲਾਜਵੰਤੀ ਹਮੇਸ਼ਾ ਨਾਜ਼ੁਕ।
ਐ ਘੋਨੇ ਦਰਖਤ :
ਪੈਰਾਂ ਥੱਲੇ ਟੁਟੇ ਕੱਚ ਦੀਆਂ ਕਿਰਚਾਂ ਦਾ ਕਾਲੀਨ
ਵਿਛੇ ਹੋਣ ਦਾ ਗ਼ਮ ਨਹੀਂ ਹੋਣਾ ਚਾਹੀਦਾ
ਜੇ ਧੂੜ ਹਾਲੀ ਵੀ ਉਡ ਰਹੀ ਹੈ ਗਰਦਸ਼ ਦੀ ਚੌਤਰਫੀਂ
ਅੱਖਾਂ ਦੀ ਨਮੀ,
ਸੁਕਾਣ ਦਾ ਇਸ ਤੋਂ ਚੰਗਾ ਬਹਾਨਾ ਕੀ ਹੋ ਸਕਦੈ ?

●

# ਰਾਮ ਗੰਗਾ



— ਜਸਵੰਤ ਸਿੰਘ ਵਿਰਦੀ

ਜੀ ਹਾਂ, ਲੋਕ ਮੈਨੂੰ ਰਾਮ ਗੰਗਾ ਹੀ ਕਹਿੰਦੇ ਨੇ, ਪਰ ਪੁਰਾਤਨ ਸ਼ਾਸਤਰਾਂ ਵਿਚ ਮੇਰਾ ਨਾਂ ਰਥਸਯਾ ਹੈ, ਜਿਸ ਦਾ ਮਤਲਬ ਹੈ ਕਿ ਜਿਥ ਆ ਕੇ ਰਥ ਖਲੋ ਜਾਵੇ; ਪੁਰਾਤਨ ਕੋਸ਼ਾਂ ਵਿਚ ਬਰੇਲੀ ਜ਼ਿਲੇ [ਪੰਚਾਲ] ਦਾ ਨਾਂ ਵੀ ਪ੍ਰਤਯ ਗ੍ਰਥ ਸੀ। ਇਨ੍ਹਾਂ ਦੋਵਾਂ ਸ਼ਬਦਾਂ ਦਾ ਅਰਥ ਇਕੋ ਹੀ ਹੈ।

ਜਿਸ ਵੇਲੇ ਆਰੀਆ ਲੋਕ ਪੰਚਾਲ ਦੇਸ਼ ਵਲ ਵਧੇ ਹੋਣਗੇ, ਉਸ ਵੇਲੇ ਇਸ ਤਰ੍ਹਾਂ ਦੀ ਸਥਿਤੀ ਹੋਵੇਗੀ, ਜਿਸ ਨਾਲ ਇਸ ਤਰ੍ਹਾਂ ਦੇ ਸ਼ਬਦਾਂ ਦਾ ਪ੍ਰਗਟਾਵਾ ਹੋਇਆ।

ਜੀ ਬਿਲਕੁਲ ! ਬਰੇਲੀ ਦੇ ਖੇਤਰ ਨੂੰ ਹੀ ਪੰਚਾਲ ਕਹਿੰਦੇ ਸਨ, ਅਤੇ ਇਥੇ ਹੀ ਮੇਰੀ ਧਾਰ ਵਗਦੀ ਹੈ। ਪਰ ਜੇਕਰ ਤੁਸਾਂ ਮੇਰੇ ਨਾਲ ਗੁਫ਼ਤਗੂ ਕਰਨੀ ਹੈ, ਤਾਂ ਮੇਰੇ ਕੋਲ ਤਾਂ ਪੁਜੋ। ਰਸਤਾ ਬੜਾ ਸਿੱਧਾ ਸਤੌਰ ਹੈ ਅਤੇ ਪੰਚਾਲਾਂ ਦਾ ਦੇਸ਼ ਬੜਾ ਦਿਲਕਸ਼। ਦਰੋਪਦੀ ਇਥੋਂ ਦੀ ਹੀ ਰਹਿਣ ਵਾਲੀ ਸੀ।

ਜਦੋਂ ਪੰਚਾਲ ਦੇ ਰਾਜੇ ਦਰੁਪਦ ਨੇ ਔਲਾਦ ਦੀ ਪ੍ਰਾਪਤੀ ਲਈ ਯਗ ਕੀਤਾ ਤਾਂ ਉਸਦਾ (ਦਰੋਪਦੀ ਦਾ) ਜਨਮ ਅਗਨੀ ਵਿਚੋਂ ਹੋਇਆ ਸੀ। ਜ਼ਿੰਦਗੀ ਭਰ ਉਹ ਅਗਨੀ ਵਾਂਙ ਹੀ ਤਪਦੀ ਰਹੀ।

ਕਈ ਥਾਵਾਂ ਤੇ ਇਸ ਤਰ੍ਹਾਂ ਦਾ ਵੀ ਜ਼ਿਕਰ ਆਉਂਦਾ ਹੈ ਕਿ ਦਰੋਪਦੀ ਹਕੀਕਤ ਵਿਚ ਇੰਦਰ-ਪਤਨੀ ਸ਼ੁਚੀ ਦੇਵੀ ਹੀ ਸੀ, ਜਿਸਨੇ ਦਰੁਪਦ ਦੇ ਘਰ ਕ੍ਰਿਸ਼ਣਾ ਦੇ ਰੂਪ ਵਿਚ ਜਨਮ ਲਿਆ।

ਮੈਂ ਸੌ ਜਨਮ ਧਾਰਕੇ ਵੀ ਉਸ ਦੀ ਤਪਸ਼ ਨਹੀਂ ਮਿਟਾ ਸਕਦੀ।

ਤੁਸਾਂ, ਲੋਕਾਂ ਤੋਂ ਸੁਣਿਆ ਹੋਵੇਗਾ ਕਿ ਮੇਰੇ ਪਾਤ ਵਿਚ ਅਚਾਨਕ ਹੀ ਹੜ੍ਹ ਆ ਜਾਂਦੇ ਨੇ, ਜਿਸ ਨਾਲ ਸਾਰਾ ਹੀ ਇਲਾਕਾ ਪਲਾਂ ਵਿਚ ਹੀ ਜਲ ਥਲ ਬਣ ਜਾਂਦਾ ਹੈ। ਪਰ ਇਹ ਹੜ੍ਹ ਉਤਰਦੇ ਵੀ ਤਾਂ ਉਨੀ ਤੇਜ਼ੀ ਨਾਲ ਹੀ ਨੇ।

ਕੀ ਇਹ ਕਰਾਮਾਤ ਇਨ੍ਹਾਂ ਹੜ੍ਹਾਂ ਦੀ ਨਹੀਂ ਕਿ ਇਸ ਖੇਤਰ ਵਿਚ ਗੜ੍ਹਵਾਲ ਤੋਂ ਲੈਕੇ ਗੰਗਾ ਦੇ ਕਿਨਾਰਿਆਂ ਤਕ ਹਰ ਪਾਸੇ ਸੰਘਣੇ ਜੰਗਲ, ਹਰਿਆਲੇ ਘਾਹ ਦੇ ਮੈਦਾਨ ਅਤੇ ਮਹਿਕਦੇ ਬਾਗ ਬਗੀਚੇ ਨਜ਼ਰ ਆਉਂਦੇ ਨੇ। ਅੰਬਾਂ ਦੀ ਸ਼ੀਰੀਨੀ ਦਾ ਕੀ ਕਹਿਣਾ ਹੋਇਆ।

ਪਹਾੜ ਤੋਂ ਉਤਰਣ ਲਗਿਆਂ ਮੇਰੀ ਧਾਰ ਏਨੇ ਜ਼ੋਰ ਨਾਲ ਵਗਦੀ ਹੈ ਕਿ ਉਸ ਨੂੰ ਕਾਬੂ ਵਿਚ ਰਖਣਾ ਔਖਾ ਹੋ ਜਾਂਦਾ ਹੈ। ਇਸ ਦੇ ਇਲਾਵਾ ਕਈ ਹੋਰ ਪਹਾੜੀ ਝਰਨੇ ਵੀ ਮੇਰੀ ਸ਼ਰਣ ਹੀ ਲੈਂਦੇ ਨੇ। ਹੜ੍ਹਾਂ ਨੂੰ ਕਿਵੇਂ ਰੋਕਿਆ ਜਾਵੇ ?

ਏਸ ਇਲਾਕੇ ਵਿਚ ਵਾਤਾਵਰਣ ਤਾਂ ਬੜਾ ਸੁਖਾਵਾਂ ਹੈ ਪਰ ਭੰਗ ਵੀ ਬੜੀ ਹੈ, ਜਿਸ ਨਾਲ ਮਸਤੀ ਤਾਂ ਚੜ੍ਹਦੀ ਹੈ

ਪਰ ਖੂਨ ਵੀ ਸੁਕਦਾ ਹੈ। ਹਰ ਪਾਸੇ ਪਾਣੀ ਦੀਆਂ ਧਾਰਾਂ ਵਗਣ ਕਰਕੇ ਕਈ ਵਾਰ ਰੋਗ ਵੀ......ਪਰ ਉਹ ਹੋਰ ਕਿਥੇ ਨਹੀਂ ?

ਇਸ ਖੇਤਰ ਵਿਚ ਰੇਤੀਲੇ ਮੈਦਾਨ ਵੀ ਨੇ, ਅਤੇ ਮੇਰੇ ਪੂਰਬ ਵਲ ਨੂੰ ਅਜਿਹੀ ਧਰਤੀ ਵੀ ਹੈ, ਜੋ ਕਿ ਬੜੀ ਚੀਕਣੀ ਤੇ ਉਪਜਾਊ ਹੈ। ਪਰ ਉਥੇ ਕੜਕਦੀਆਂ ਧੁੱਪਾਂ ਵਿਚ ਖੇਤੀ ਕੌਣ ਕਰੇ ?

ਅਨਾਜ ਪੈਦਾ ਕਰਨਾ ਇਸ ਧਰਤੀ ਤੇ ਸਭ ਤੋਂ ਔਖਾ ਕੰਮ ਹੈ, ਤਦੇ ਹੀ ਸ਼ਾਇਦ ਖੇਤੀ ਨੂੰ ਸਭ ਤੋਂ ਵਧੀਆ ਕੰਮ ਕਿਹਾ ਗਿਆ ਹੈ। ਪਰ ਖੇਤੀ ਕਰਨ ਦੀ ਹਿੰਮਤ ਕਿੰਨੇ ਲੋਕਾਂ 'ਚ ਹੈ ?

ਲੋਕ ਤਾਂ ਚਾਹੁੰਦੇ ਨੇ ਕਿ ਅਜ ਬੀਜ ਬੀਜਿਆ ਤੇ ਕਲ੍ਹ ਨੂੰ ਵਾਢੀ ਕਰਨ ਟੁਰ ਪਈਏ।

ਕੀ ਤ੍ਰਿਹਾ ਜੇ ? ਹਾਂ, ਪੰਚਾਲ ਦੇ ਸ਼ਹਿਰੀਏ ਲੋਕ ਮੈਨੂੰ ਰਾਮ ਗੰਗਾ ਕਹਿੰਦੇ ਨੇ, ਉਪਰਲੇ ਪੜਾਅ ਵਿਚ ਮੇਰਾ ਨਾਂ ਹਾਲੇ ਤਕ ਵੀ ਰੁਹੁਲ ਹੀ ਹੈ। ਕਿੰਨਾ ਪਿਆਰਾ ਨਾਂ ਹੈ—ਰੁਹੁਲ ! ਪਰ ਤੁਸੀਂ ਜੇਕਰ ਰਾਮ ਗੰਗਾ ਹੀ ਕਹਿਣਾ ਹੋਵੇ ਤਾਂ ਮੈਨੂੰ ਕੀ ਇਤਰਾਜ਼ ਹੈ। ਧਰਤੀ ਦਾ ਹਰ ਨਾਂ ਖੂਬਸੂਰਤ ਹੈ, ਪਰ ਰਾਮ ਦੇ ਨਾਂ ਨਾਲ ਸੰਬੰਧਤ ਹੋਣਾ ਕੌਣ ਨਹੀਂ ਪਸੰਦ ਕਰੇਗਾ।

ਤੁਲਸੀ ਦਾਸ ਜੀ ਨੇ ਤਾਂ ਰਾਮ ਕਥਾ ਲਿਖਕੇ ਘਰ ਘਰ ਵਿਚ ਰਾਮ ਦੇ ਨਾਂ ਨੂੰ ਪਹੁੰਚਾ ਦਿਤਾ, ਕੀ ਮੈਂ ਉਸ ਦੇ ਨਾਂ ਨੂੰ ਧਰਤੀ ਦੇ ਕਣ-ਕਣ ਵਿਚ ਨਹੀਂ ਲਿਜਾ ਸਕਦੀ ?

ਹਾਂ ਜੀ, ਮੇਰਾ ਜਨਮ ਉੱਤਰ ਵਿਚ ਗੜ੍ਹਵਾਲ ਦੀ ਪਰਬਤ ਮਾਲਾ ਕੋਲੋਂ ਹੀ, ਹਿਮਾਲਾ ਪਰਬਤ ਦੇ ਬਰਫੀਲੇ ਸਿਲਸਿਲੇ ਵਿਚੋਂ, ਦੱਖਣ ਵਲੋਂ ਹੁੰਦਾ ਹੈ।

ਪਹਿਲਾਂ ਗੜ੍ਹਵਾਲ ਵਿਚੀਂ, ਫੇਰ ਕੁਮਾਉਂ ਦੇ ਖੇਤਰ ਵਿਚੋਂ ਅਤੇ ਮੁੜਕੇ ਫੇਰ ਗੜ੍ਹਵਾਲ ਦੇ ਭੌਇੰ-ਖੰਡ ਵਿਚੋਂ ਹੀ ਘਟੋ ਘਟ ੧੪੪ ਕਿ. ਮੀ. ਤੱਕ ਬੜੇ ਵੇਗ ਨਾਲ ਚਲਕੇ, ਅੰਤ ਨੂੰ ਬਿਜਨੌਰ ਜ਼ਿਲੇ ਦੇ ਕਾਲਾਗੜ੍ਹ ਕਿਲ੍ਹੇ ਨੇੜੇ ਮੈਦਾਨ ਵਿਚ ਪੁਜ ਜਾਂਦੀ ਹਾਂ। ਪਹਾੜਾਂ ਵਿਚ ਮੇਰੇ ਚਲਣ ਲਈ ਰਾਹ ਹੀ ਕਿੰਨਾ ਕੁ ਸੀ। ਪਰ ਮੈਦਾਨ ਵਿਚ ਪੁਜਕੇ ਤਾਂ ਮੇਰੇ ਲਈ ਹਰ ਪਾਸੇ ਪਸਾਰ ਹੀ ਪਸਾਰ ਨਜ਼ਰ ਆਉਂਦਾ ਹੈ।

ਕਾਲਾਗੜ੍ਹ ਤੋਂ ਵੀ ਹੋਰ ੨੪ ਕਿ. ਮੀ. ਥੱਲੇ ਵਲ ਜਾਂਦੀ ਹਾਂ ਤਾਂ ਸੱਜੇ ਪਾਸਿਉਂ 'ਖੋਹ' ਦੀ ਧਾਰ ਮੇਰੇ ਨਾਲ ਰਲ ਜਾਂਦੀ ਹੈ। ਖੋਹ ਵੀ ਗੜ੍ਹਵਾਲ ਤੋਂ ਹੀ ਚਲਦੀ ਹੈ, ਮੈਨੂੰ ਮਿਲਣ ਲਈ। ਮੇਰੇ ਵਾਂਗ ਉਸ ਦੀ ਧਾਰ ਵਿਚ ਵੀ ਬੜੀ ਜਾਨ ਹੈ। ਸ਼ਾਇਦ, ਤਦੇ ਹੀ ਸਾਡੇ ਵੇਗ-ਮਈ ਵਹਾਅ ਨਾਲ ਹਰ ਪਾਸੇ ਪਾਣੀ ਹੀ ਪਾਣੀ ਨਜ਼ਰ ਆਉਂਦਾ ਹੈ। ਇਹ ਸਾਡੀ ਆਨੰਦ ਦੀ ਅਵਸਥਾ ਦੀ ਨਿਸ਼ਾਨੀ ਹੈ। ਤੁਸੀਂ ਇਸ ਨੂੰ ਹੜ੍ਹ ਕਹਿੰਦੇ ਹੋ ?......ਜ਼ਰਾ ਧਰਤੀ ਨੂੰ ਤਾਂ ਪੁਛਕੇ ਵੇਖੋ।

ਮੈਦਾਨ ਵਿਚ ਹੋਰ ਕਿਥੇ-ਕਿਥੇ ਜਾਂਦੀ ਹਾਂ ? ਸੁਣੋ ! ......ਮੁਰਾਦਾਬਾਦ, ਰਾਮਪੁਰ, ਬਰੇਲੀ, ਬਦੌਨ, ਸ਼ਾਹਜਹਾਂਪੁਰ, ਫਰੁਖਾਬਾਦ ਅਤੇ ਹਰਦੋਈ।

ਕਨੌਜ ਤੇ ਜ਼ਰਾ ਕੁ ਉਪਰ ਕਰਕੇ ਮੇਰਾ ਸੰਗਮ ਗੰਗਾ ਮਾਤਾ ਨਾਲ ਹੋ ਜਾਂਦਾ ਹੈ।

ਹਾਂ, ਇਕ ਇਲਾਹੀ ਦ੍ਰਿਸ਼।

ਵਿਸ਼ਵ ਵਿਚ ਜੋੜਮੇਲ ਦਾ ਦ੍ਰਿਸ਼ ਹੀ ਇਕ ਅਜਿਹਾ ਨਜ਼ਾਰਾ ਹੈ ਜਿਸ ਵਰਗਾ ਆਨੰਦ ਹੋਰ ਕਿਤੇ ਨਹੀਂ।

ਹਾਂ, ਮੇਰੀ ਕੁਲ ਲੰਬਾਈ ੫੯੬ ਕਿ. ਮੀ. ਹੈ। ਕਾਫੀ ਨਹੀਂ ?

ਮੇਰੇ ਪ੍ਰਵਾਹ-ਮਾਰਗ ਨੂੰ ਵੇਖਿਆ ਜਾਵੇ ਤਾਂ ਘਟੋ ਘਟ ਉਹ ੩੨ ਹਜ਼ਾਰ ਵਰਗ ਕਿ. ਮੀ. ਬਣਦਾ ਹੈ। ਹੋਰ ਕਿੰਨੀ ਕੁ ਧਰਤੀ ਰੋਕ ਲਵਾਂ ਮੈਂ ?

ਲਉ, ਸਹਾਇਕ ਨਦੀਆਂ ਤੋਂ ਬਗੈਰ ਕੌਣ ਚਲ ਸਕਦਾ ਹੈ। ਸ਼ਾਇਦ ਹੀ ਕੋਈ ਬਦਕਿਸਮਤ ਨਦੀ ਹੋਵੇਗੀ, ਜਿਸ ਦੀ ਕੋਈ ਸਹਾਇਕ ਨਾ ਹੋਵੇ।

ਮੇਰੀਆਂ ਸਹਾਇਕ ਨਦੀਆਂ ਵਿਚੋਂ ਤਾਂ ਕਈ ਬਹੁਤ ਹੀ ਗੌਰਵਸ਼ਾਲੀ ਨੇ। ਕੀ ?

ਹਾਂ, ਹਾਂ, ਜਿਵੇਂ ਕਿ ਮੁਰਾਦਾਬਾਦ ਵਿਚ ਕੋਸੀ ਮੇਰੇ ਨਾਲ ਸ਼ਾਮਿਲ ਹੁੰਦੀ ਹੈ, ਦੋਜੋੜਾ (ਕਿੱਛਾ ਜਾਂ ਪਛਮੀ ਬਾਹਗੁਲ ਤੇ ਧਾਕਰਾ) ਅਤੇ ਭਕੜਾ, ਬਰੇਲੀ ਵਿਚ ਅਤੇ ਦਿਓਤਾ ਜਾਂ ਗਾਰਾ ਸ਼ਾਹਜਹਾਂਪੁਰ ਵਿਚ।

ਸ਼ਾਇਦ ਇਸੇ ਕਰਕੇ ਹੀ ਮੇਰੀ ਧਾਰ ਅਕਸਰ ਆਪਣਾ ਰਾਹ ਬਦਲਦੀ ਰਹਿੰਦੀ ਹੈ। ਕਹਿੰਦੇ ਨੇ ਕਿ ੧੯ ਵੀਂ ਸਦੀ ਦੇ ਮੱਧ ਵਿਚਕਾਰ ਮੈਂ ਆਪਣਾ ਰਾਹ ਬਦਲ ਕੇ ਬਰੇਲੀ

ਸ਼ਹਿਰ ਵਿਚੋਂ ਦੋਜੋੜਾ ਦੇ ਪਾੜ ਵਿਚੋਂ ਵਗਣ ਲਗ ਪਈ ਸਾਂ। ਠੀਕ ਹੈ, ਪਰ ਮੈਂ ੧੯੭੧ ਵਿਚ ਆਪਣੇ ਸ਼ਹਿਰੋਂ ਬਾਹਰਲੇ (੧੬ ਕਿ. ਮੀ. ਦੂਰ ਵਾਲੇ) ਪਾੜ ਵਿਚ ਵੀ ਤਾਂ ਪਰਤ ਗਈ ਸਾਂ।

ਹੁਣ ਫੇਰ ਜੇਕਰ ਮੇਰੇ ਪਾਣੀਆਂ ਦੇ ਮਨ ਵਿਚ ਇਹ ਖਾਹਿਸ਼ ਹੈ ਕਿ ਉਹ ਬਰੇਲੀ ਸ਼ਹਿਰ ਦੇ ਨੇੜੇ ਹੀ ਨੇੜੇ ਜਾਣਗੇ ਤਾਂ ਕੀ ਕੀਤਾ ਜਾਵੇ। ਕੀ ਨਦੀਆਂ ਦੇ ਪਾਣੀ ਨਹੀਂ ਲੋਕਾਂ ਦੀ ਰੌਣਕ ਲਭਦੇ ? ਹੁਣ ਜੇਕਰ ਮੇਰੇ ਹੜ੍ਹਾਂ ਨਾਲ ਰੇਤ ਰੁੜ੍ਹਕੇ ਆਉਂਦੀ ਹੈ ਤਾਂ ਮੈਂ ਕੀ ਕਰਾਂ ? ਲੋਕਾਂ ਵਾਂਗ ਹੀ ਧਰਤੀਆਂ ਤੇ ਨਦੀਆਂ ਦੇ ਵੀ ਤਾਂ ਵਖੋ-ਵਖਰੇ ਸੁਭਾ ਹੁੰਦੇ ਨੇ।

ਜੀ ਹਾਂ, ਪੰਚਾਲ ਦੇਸ਼ ਵਾਲੇ ਮੈਨੂੰ ਆਪਣੀ ਲਾਡਲੀ ਧੀ ਸਮਝਦੇ ਨੇ। ਇਸੇ ਕਰਕੇ ਹੀ ਕੁਝ ਲੋਕ ਮੈਨੂੰ ਪੰਚਾਲੀ ਵੀ ਕਹਿੰਦੇ ਨੇ।

ਪੁਰਾਣੇ ਵੇਲਿਆਂ ਵਿਚ ਜਿਸ ਤਰ੍ਹਾਂ ਦਰੋਪਦੀ ਨੇ ਸੂਰਮਿਆਂ ਨਾਲ ਨਿਭਾਹ ਕੀਤਾ, ਅਤੇ ਕੌਰਵਾਂ ਦੇ ਹਥੋਂ ਬੇਇਜ਼ਤ ਹੋਣ ਵਾਲੀ ਸਾਜ਼ਿਸ਼ ਦਾ ਸ਼ਿਕਾਰ ਹੋਈ, ਉਹ ਤਾ ਤੁਸੀਂ ਜਾਣਦੇ ਹੀ ਹੋ। ਦਰੁਪਦ ਦੀ ਧੀ ਹੋਣ ਕਰਕੇ ਹੀ ਉਸ ਦਾ ਨਾਂ ਦਰੋਪਦੀ ਸੀ। ਉਸ ਦਾ ਅਸਲੀ ਨਾਂ ਤੇ ਕ੍ਰਿਸ਼ਣਾ ਸੀ, ਕ੍ਰਿਸ਼ਣ ਦੀ ਭਗਤਣੀ।

ਕ੍ਰਿਸ਼ਣ ਦੀ ਕਿਰਪਾ ਨਾਲ ਹੀ ਉਹ ਚੀਰਹਰਨ ਵੇਲੇ ਆਪਣੀ ਦੇਹ ਨੂੰ ਨਿਰਵਸਤਰ ਹੋਣੋਂ ਬਚਾ ਸਕੀ ਸੀ।

ਜਦੋਂ ਉਸਨੇ ਭਗਵਾਨ ਕੋਲ ਗਿਲਾ ਕੀਤਾ ਕਿ ਉਸਨੇ ਸਮੇਂ ਸਿਰ ਉਹਦੀ ਸਹਾਇਤਾ ਕਿਉਂ ਨਾ ਕੀਤੀ, ਤਾ ਭਗਵਾਨ ਕ੍ਰਿਸ਼ਣ ਨੇ ਕਿਹਾ :

'ਪਹਿਲਾਂ ਤੈਨੂੰ ਆਪਣੀ ਸੁੰਦਰਤਾ ਦਾ ਘੁਮੰਡ ਸੀ, ਤੇ ਫੇਰ ਤੇਰੇ ਮਨ ਵਿਚ ਸੀ ਕਿ ਤੇਰੇ ਸੂਰਮੇਂ ਪਤੀ ਤੇਰੀ ਸੁਰਖਿਆ ਕਰਨ ਲਈ ਕਾਫੀ ਨੇ। ਤੂੰ ਮੈਨੂੰ ਚੇਤੇ ਹੀ ਕਦੋਂ ਕੀਤਾ ਸੀ ?'

ਕੀ ਕਹਿੰਦੀ ਦਰੋਪਦੀ ?

ਕੀ ਭਗਵਾਨ ਨੂੰ ਆਪ ਨਹੀਂ ਪਤਾ ਕਿ ਉਸ ਦੇ ਸਿਦਕੀ ਭਗਤ ਹਰ ਵੇਲੇ ਉਹਨੂੰ ਆਪਣੇ ਹਿਰਦੇ ਵਿਚ ਹੀ ਰਖਦੇ ਨੇ ?

ਭਗਤਾਂ ਨਾਲ ਭਗਵਾਨ ਦੀ ਕਾਹਦੀ ਮੁਕਾਬਲੇਬਾਜ਼ੀ ?

ਭਗਵਾਨ ਨੂੰ ਤਾਂ ਹਰ ਵੇਲੇ ਆਪਣੇ ਭਗਤਾਂ ਤੇ ਮਿਹਰਬਾਨ ਰਹਿਣਾ ਚਾਹੀਦਾ ਹੈ।

ਲੋਕ ਕਹਿੰਦੇ ਨੇ ਕਿ ਪੰਚਾਲ ਦੇਸ਼ ਹਿਮਾਲਾ ਦੀਆਂ ਬਰਫੀਲੀਆਂ ਚੋਟੀਆਂ ਤੋਂ ਲੈਕੇ ਚੰਬਲ ਨਦੀ ਤਕ, ਗੰਗਾ ਦੇ ਦੋਵੇਂ ਪਾਸੇ ਫੈਲਿਆ ਹੋਇਆ ਸੀ। ਮਹਾਭਾਰਤ ਵੇਲੇ ਦਰੋਣਾਚਾਰੀਆ ਨੇ ਅਰਜੁਨ ਦੀ ਸਹਾਇਤਾ ਨਾਲ ਰਾਜਾ ਦਰੁਪਦ ਕੋਲੋਂ ਉੱਤਰ ਪੰਚਾਲ ਖੋਹ ਲਿਆ ਸੀ। ਫੇਰ ਅਰਜੁਨ ਮਛਲੀ ਦੀ ਅੱਖ ਚੀਰਕੇ ਦਰੋਪਦੀ ਨੂੰ ਵੀ ਸਵੇਂਬਰ ਵਿਚੋਂ ਜਿਤ ਕੇ ਲੈ ਗਿਆ।

ਮੈਨੂੰ ਵੀ ਲੋਕ ਦਰੋਪਦੀ ਦੀ ਭੈਣ ਅਤੇ ਪੰਚਾਲ ਦੇਸ਼ ਵਿਚੋਂ ਚਲਣ ਵਾਲੀ ਨਦੀ, ਪੰਚਾਲੀ ਕਹਿ ਦਿੰਦੇ ਨੇ। ਪਰ ਮੈਂ ਕਦੀ ਵੀ ਨਹੀਂ ਚਾਹਿਆ ਕਿ ਮੇਰੀ ਕਿਸਮਤ ਦਰੋਪਦੀ ਵਰਗੀ ਹੋਵੇ।

ਪਰ ਕਿਸਮਤਾਂ ਕਿਹੜੀਆਂ ਆਪਣੀ ਇੱਛਾ-ਅਨੁਸਾਰ ਬਣਦੀਆਂ ਨੇ। ਨਾਲੇ ਧੀਆਂ ਦੀਆਂ ?

ਜੀ ਹਾਂ, ਮੈਂ ਗੰਗਾ ਦੀ ਸਹਾਇਕ ਨਦੀ ਹੀ ਹਾਂ, ਪਰ ਜੇਕਰ ਤੁਸਾਂ ਪੁਰਾਤਨ ਸ਼ਾਸਤਰ ਪੜ੍ਹੇ ਹੋਣ ਤਾਂ ਤੁਹਾਨੂੰ ਜ਼ਰੂਰ ਪਤਾ ਹੋਵੇਗਾ ਕਿ ਮਹਾਭਾਰਤ ਦੇ ਆਦਿ ਪਰਵ ਵਿਚ ਸਰਸਵਤੀ ਅਤੇ ਗੰਢਕੀ ਦੇ ਵਿਚ ਦੀਆਂ ਸੱਤ ਪਵਿਤਰ ਨਦੀਆਂ ਵਿਚ ਮੇਰਾ ਵੀ ਨਾਂ (ਰਥਸਥਾ) ਆਇਆ ਹੈ: 'ਗੰਗਾ, ਜਮਨਾ, ਸਰਸਵਤੀ, ਰਥਸਥਾ, ਸਰਜੂ, ਗੋਮਤੀ ਅਤੇ ਗੰਢਕੀ।'

ਯੂਨਾਨੀ ਲੇਖਕਾਂ ਨੇ ਲਿਖਿਆ ਹੈ ਕਿ ਗੰਗਾ ਤੋਂ ੧੧੯ ਮੀਲ ਪੂਰਬ ਵਿਚ ਰਹਦਫ (Rhodopha) ਨਦੀ ਸੀ, ਜੋ ਕਿ ਰਥਸਥਾ ਦਾ ਹੀ ਯੂਨਾਨੀਕਰਣ ਹੈ।

ਯੂਨਾਨੀ ਲੋਕ ਇਥੇ ਜਿਤਾਂ ਪ੍ਰਾਪਤ ਕਰਨ ਲਈ ਆਏ ਸਨ, ਪਰ ਜਦੋਂ ਸੂਰਮਿਆਂ ਦੇ ਹਥੋਂ ਹਾਰ ਗਏ ਤਾਂ ਕਹਿਣ ਲਗੇ ਕਿ ਉਹ ਤਾਂ ਇਥੋਂ ਦੀ ਭੂਗੋਲਿਕ ਸਥਿਤੀ ਬਾਰੇ ਜਾਨਣ ਲਈ ਆਏ ਸਨ। ਖੋਜ ਦਾ ਇਹ ਕਿਹਾ ਤਰੀਕਾ ਸੀ ?

ਸੋਚਦੇ ਹੋਵੋਗੇ, ਕਿਸ ਤਰ੍ਹਾਂ ਦੀਆਂ ਗੱਲਾਂ ਕਰਨ ਲਗ ਪਈ ਹਾਂ।...ਕੀ ਕਰਾਂ, ਦਿਲ ਦੀ ਗੱਲ ਕਿਸੇ ਨਾਲ ਤੇ ਕਰਨੀ ਹੀ ਹੋਈ।

ਤੁਸੀਂ ਕਦੀ ਆਵੋ ਏਧਰ। ਮੇਰੇ ਪਾਣੀਆਂ ਨੇੜੇ ਬਹਿਕੇ ਵੀ ਕੋਈ ਸੋਚ-ਵਿਚਾਰ ਕਰੋ ! ਪੁਰਾਣੇ ਰਿਸ਼ੀਆਂ ਦੇ ਆਸ਼ਰਮ ਨਦੀਆਂ ਦੇ ਨੇੜੇ ਹੀ ਹੁੰਦੇ ਸਨ। ਮੇਰੀ ਵਾਦੀ ਵਿਚ ਤੁਹਾਡੇ ਲਈ ਬੜੀ ਥਾਂ ਹੈ। ਪਰ ਆਵੋ ਤੇ ਸਹੀ।

ਹੋਰ ਕੀ ਕਹਾਂ ?

ਕੁਝ ਤੁਸੀਂ ਵੀ ਤਾਂ ਕਹੋ। ●

# ਕਾਰਲ ਚਾਪੇਕ

ਚੈਕੋਸਲੋਵਾਕੀਆ ਦਾ ਨਾਂ ਸੁਣਦਿਆਂ ਹੀ ਜਿਹੜੇ ਕੁਝ ਕੁ ਲੇਖਕਾਂ ਤੇ ਵਿਦਵਾਨਾਂ ਦੇ ਨਾਂ ਸਾਡੇ ਸਾਹਮਣੇ ਉਭਰਦੇ ਹਨ, ਕਾਰਲ ਚਾਪੇਕ ਉਨਾਂ ਵਿਚੋਂ ਇਕ ਪ੍ਰਮੁਖ ਨਾਂ ਹੈ। ਕਾਰੇਲ ਚਾਪੇਕ ਦੀਆਂ ਰਚਨਾਵਾਂ ਨੂੰ ਪੜ੍ਹਕੇ ਇਸ ਤਰ੍ਹਾਂ ਦਾ ਅਹਿਸਾਸ ਹੁੰਦਾ ਹੈ ਜਿਵੇਂ ਕਿ ਅਸਾਂ ਪਹਿਲਾਂ ਵੀ ਇਸ ਲੇਖਕ ਨੂੰ ਪੜ੍ਹਿਆ ਹੋਵੇ......ਸ਼ਾਇਦ ਬਚਪਨ ਵਿਚ। ਜਿਸ ਤਰ੍ਹਾਂ ਸੁਖਾਵੇਂ ਬਚਪਨ ਵਿਚ ਸਾਡੇ ਮਨ ਤੇ ਕੁਝ ਅਮਿਟ ਪ੍ਰਭਾਵ ਅੰਕਿਤ ਹੋ ਜਾਂਦੇ ਹਨ, ਬਸ ਉਤੇ ਤਰ੍ਹਾਂ ਦਾ ਪ੍ਰਭਾਵ ਹੀ ਚਾਪੇਕ ਨੂੰ ਪੜ੍ਹਕੇ ਸਾਡੇ ਮਨ ਤੇ ਪੈਂਦਾ ਹੈ। ਸਹਿਜ ਅਤੇ ਸੰਵੇਦਨ ਸ਼ੀਲ। ਉਸ ਦੀਆਂ ਕਹਾਣੀਆਂ, ਨਾਟਕ ਅਤੇ ਨਾਵਲ ਇਸੇ ਅਹਿਸਾਸ ਦਾ ਸਾਕਾਰ ਰੂਪ ਹਨ।

ਕਾਰਲ ਚਾਪੇਕ ਦੀਆਂ ਸਾਰੀਆਂ ਹੀ ਰਚਨਾਵਾਂ ਦੋਵਾਂ ਵਿਸ਼ਵ ਯੁਧਾਂ ਦੇ ਵਿਚਕਾਰਲੇ ਸਮੇਂ ਵਿਚ ਲਿਖੀਆਂ ਗਈਆਂ ਸਨ, ਜਦੋਂ ਕਿ ਵੀਹਵੀਂ ਸਦੀ ਦੀਆਂ ਹਕੀਕੀ ਸਮੱਸਿਆਵਾਂ ਹੋਂਦ ਵਿਚ ਆਈਆਂ। ਇਸੇ ਕਰਕੇ ਹੀ ਕਾਰਲ ਚਾਪੇਕ ਬਾਕੀ ਲੇਖਕਾਂ ਨਾਲੋਂ ਵਧੇਰੇ ਸੰਵੇਦਨਸ਼ੀਲ, ਅਸਾਧਾਰਨ ਅੰਤਰ ਦ੍ਰਿਸ਼ਟੀ ਦਾ ਮਾਲਿਕ, ਆਪਣੀਆਂ ਦੋ ਅੱਖਾਂ ਵਿਚਕਾਰ ਲੱਖਾਂ ਅੱਖਾਂ, ਇਕੋ ਛੋਹ ਨਾਲ ਹਰੇਕ ਵਸਤੂ ਨੂੰ ਰੁਸ਼ਨਾ ਦੇਣ ਵਾਲਾ ਹੈ।

ਕਾਰੇਲ ਚਾਪੇਕ ਨੇ ਆਪਣੀ ਰਚਨਾ ਵਿਚ ਹਰੇਕ ਵਿਅਕਤੀ ਦੇ 'ਨਿਜੀ ਸਚ' ਨੂੰ ਲਭਣ ਦਾ ਜਤਨ ਕੀਤਾ ਹੈ —ਇਕ ਭੇਤ, ਰਹਿਸ ਤੇ ਮਰਮ—ਜੋ ਕਿ ਸਾਧਾਰਣ ਜ਼ਿੰਦਗੀ ਦੀਆਂ ਔਸਤ ਤੇ ਮਾਮੂਲੀ ਘਟਨਾਵਾਂ ਥੱਲੇ ਦਬਿਆ ਰਹਿੰਦਾ ਹੈ। ਇਸ ਨਿਜੀ ਸਚ ਨੂੰ ਪ੍ਰਗਟ ਕਰਨਾ ਹੀ ਉਸ ਦਾ ਸਭ ਤੋਂ ਵੱਡਾ ਉਦੇਸ਼ ਸੀ। ਉਹ ਧਾਰਮਿਕ ਕਿਸਮ ਦਾ ਲੇਖਕ ਨਹੀਂ ਸੀ, ਪਰ ਫੇਰ ਵੀ ਉਸ ਦੀਆਂ ਰਚਨਾਵਾਂ ਵਿਚ ਇਕ ਸਾਤਵਿਕ-ਬੋਧ ਦੀ ਭਾਵਨਾ ਸਾਨੂੰ ਮਹਿਸੂਸ ਹੁੰਦੀ ਹੈ।

੧੯੩੮ ਵਿਚ ਜਦੋਂ ਫਾਸ਼ੀਆਂ ਨੇ ਚੈਕੋਸਲੋਵਾਕੀਆ ਤੇ ਹਮਲਾ ਕੀਤਾ, ਤਾਂ ਕ੍ਰਿਸਮਿਸ ਵਾਲੇ ਦਿਨ ਕਾਰਲ ਚਾਪੇਕ ਦੀ ਮੌਤ ਹੋ ਗਈ। ਡਾਕਟਰ ਉਸ ਦੀ ਬੀਮਾਰੀ ਦਾ ਕੋਈ ਵੀ ਕਾਰਣ ਨਹੀਂ ਸੀ ਦਸ ਸਕਿਆ। ਉਹਨੇ ਕੇਵਲ ਏਨਾ ਹੀ ਕਿਹਾ ਸੀ – 'ਚਾਪੇਕ ਦੀ ਆਤਮਾ ਹੋਰ ਬਰਦਾਸ਼ਤ ਨਹੀਂ ਸੀ ਕਰ ਸਕਦੀ।'

ਅਜ ਕਾਰੇਲ ਚਾਪੇਕ ਦੀਆਂ ਰਚਨਾਵਾਂ ਉਸ ਦੇ ਦੇਸ਼ ਵਿਚ ਵੀ ਨਹੀਂ ਲਭਦੀਆਂ। ਕਾਰਨ? ਉਸ ਦੀਆਂ ਪੁਸਤਕਾਂ ਦੀ ਐਡੀਸ਼ਨ ਪਹਿਲੇ ਦਿਨ ਹੀ ਵਿਕ ਜਾਂਦੀ ਹੈ।

●

ਚੇਕ ਕਹਾਣੀ

# ਅਨੁਭਵ ਦਾ ਦਾਇਰਾ

— ਕਾਰਲ ਚਾਪੇਕ

'ਸਭ ਤੋਂ ਵਧ ਭਿਆਨਕ ਸਥਿਤੀ ਸ਼ਾਇਦ ਇਹੋ ਹੀ ਹੈ ਕਿ ਤੁਸੀਂ ਕਿਸੇ ਦੀ ਮਦਦ ਕਰਨੀ ਚਾਹੁੰਦੇ ਹੋ, ਪਰ ਕਰ ਨਹੀਂ ਸਕਦੇ।'

ਸੰਗੀਤ ਕੰਡਕਟਰ ਅਤੇ ਕੰਪੋਜ਼ਰ ਕਾਲੀਨਾ ਨੇ ਕਿਹਾ :

'ਮੈਂ ਇਕ ਵਾਰ ਇਸ ਤਰ੍ਹਾਂ ਦੀ ਹਾਲਤ ਵਿਚ ਹੀ ਫਸ ਗਿਆ ਸਾਂ...

'...ਘਟਨਾ ਲਿਵਰਪੂਲ ਵਿਚ ਵਾਪਰੀ ਸੀ, ਜਿਥੇ ਮੈਂ ਇਕ ਕੰਸਰਟ 'ਚ ਆਰਕੇਸਟਰਾ ਕੰਡਕਟ ਕਰਨ ਲਈ ਗਿਆ ਸਾਂ। ਤੁਸੀਂ ਜਾਣਦੇ ਹੀ ਹੋ, ਮੈਂ ਅੰਗ੍ਰੇਜ਼ੀ ਦਾ ਇਕ ਵੀ ਸ਼ਬਦ ਨਹੀਂ ਬੋਲ ਸਕਦਾ। ਪਰ ਅਸੀਂ ਸੰਗੀਤਕਾਰ ਲੋਕ ਗੱਲਬਾਤ ਕੀਤੇ ਬਗੈਰ ਵੀ ਇਕ ਦੂਸਰੇ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹਾਂ...ਖਾਸ ਕਰਕੇ ਜਦੋਂ ਸਾਡੇ ਹੱਥਾਂ ਵਿਚ ਬੇਟਨ (ਕੰਡਕਟ ਕਰਨ ਦੀ ਬੈਂਤ) ਹੋਵੇ। ਮਲਕੜੇ ਜਿਹੇ ਹਿਲਾਉ, ਕੁਝ ਵੀ ਕਹਿ ਦਿਉ, ਅੱਖਾਂ ਘੁਮਾਉ ਤੇ ਹੱਥਾਂ ਦੇ ਸੰਕੇਤ ਨਾਲ ਇਸ਼ਾਰਾ ਕਰ ਦਿਉ...ਬਸ, ਇਕ-ਦੋ ਵਾਰ. ਇਹਨੂੰ ਦੋਹਰਾਉਣਾ ਹੀ ਕਾਫੀ ਹੈ। ਸਭ ਤੋਂ ਵਧ ਮਲੂਕੜੇ ਭਾਵਾਂ ਨੂੰ ਵੀ ਇਨ੍ਹਾਂ ਸੰਕੇਤਾਂ ਰਾਹੀਂ ਸਾਕਾਰ ਕੀਤਾ ਜਾ ਸਕਦਾ ਹੈ। ਮਿਸਾਲ ਵਜੋਂ ਜਦੋਂ ਮੈਂ ਆਪਣੀਆਂ ਬਾਹਵਾਂ ਇਸ ਤਰ੍ਹਾਂ ਉਲਾਰਦਾ ਹਾ...ਹਾਂ ਇਸਦਾ ਮਤਲਬ ਕਾਫ਼ੀ ਸਪਸ਼ਟ ਹੈ...ਇਕ ਰਹਿਸਵਾਦੀ ਉਡਾਰੀ। ਜ਼ਿੰਦਗੀ ਦੇ ਬੋਲ ਅਤੇ ਦੁਖਾਂ-ਦਰਦਾਂ ਤੋਂ ਮੁਕਤੀ, ਆਦਿ।

ਖੈਰ, ਜਦੋਂ ਮੈਂ ਲਿਵਰਪੂਲ ਪੁਜਾ ਹਾਂ ਸਟੇਸ਼ਨ ਤੇ ਮੇਰੇ

ਅੰਗ੍ਰੇਜ਼ ਮਿੱਤਰ ਮੇਰੀ ਉਡੀਕ ਕਰ ਰਹੇ ਸਨ । ਉਹ ਮੈਨੂੰ ਇਕ ਹੋਟਲ ਵਿਚ ਲੈ ਗਏ, ਜਿਥੇ ਕੁਝ ਚਿਰ ਲਈ ਮੈਂ ਆਰਾਮ ਕਰ ਸਕਦਾ ਸਾਂ । ਪਰ ਇਸ਼ਨਾਨ ਕਰਕੇ ਮੈਂ ਸ਼ਹਿਰ ਵੇਖਣ ਲਈ ਟੁਰ ਪਿਆ ਤੇ ਰਾਹ ਭੁੱਲ ਗਿਆ ।

'ਕਿਸੇ ਨਵੇਂ ਸ਼ਹਿਰ 'ਚ ਘੁੰਮਦਿਆਂ ਹੋਇਆਂ ਸਭ ਤੋਂ ਪਹਿਲਾਂ ਮੇਰੀ ਖਾਹਿਸ਼ ਨਦੀ ਕੋਲ ਪੁਜਣ ਦੀ ਹੁੰਦੀ ਹੈ । ਨਦੀ ਸਾਹਮਣੇ ਖਲੋਕੇ ਤੁਸੀਂ ਉਸ ਥਾਂ ਦੀ ਆਪਣੇ ਸ਼ਬਦਾਂ 'ਚ ਕਹਾਂ ਤਾਂ ਉਸ ਥਾਂ ਦੀ 'ਲੈ-ਤਾਲ' ਦਾ ਅਨੁਭਵ ਕਰ ਸਕਦੇ ਹੋ । ਇਕ ਕਿਨਾਰੇ 'ਤੇ ਤੁਹਾਨੂੰ ਗਲੀਆਂ ਦਾ ਰੌਲਾ-ਰੱਪਾ ਸੁਣਾਈ ਦੇਵੇਗਾ.. ਡੱਰਮ ਅਤੇ ਢੋਲ ਤੇ ਪਿੱਤਲ ਦੇ ਵਾਜਿਆਂ ਦੀ ਆਵਾਜ...ਦੂਸਰੇ ਕਿਨਾਰੇ ਤੇ ਨਦੀ... ਵਾਇਲਨ 'ਤੇ ਤੰਬੂਰੇ ਅਤੇ ਬਾਂਸਰੀ ਦੀ ਕੋਮਲ ਝੰਕਾਰ ! ਜੀ ਹਾਂ, ਨਦੀ ਸਾਹਮਣੇ ਖਲੋਕੇ ਤੁਸੀਂ ਸਮੁੱਚੇ ਸ਼ਹਿਰ ਦਾ ਆਰਕੈਸਟਰਾ ਸੁਣ ਸਕਦੇ ਹੋ । ਪਰ ਲਿਵਰ ਪੂਲ ਕੋਲ ਵਹਿੰਦੀ ਨਦੀ ਹੈ...ਪਤਾ ਨਹੀਂ ਕੀ ਨਾਂ ਹੈ ਵੇ ਉਹਦਾ... ਗਲਕ੍ਰਲ ਪੀਲੀ ਤੇ ਸੜਿਆਣ ਭਰੀ ਐ । ਤੁਹਾਨੂੰ ਹਕੀਕਤ ਦਸ ਰਿਹਾ ਹਾਂ, ਉਹ ਨਦੀ ਜਹਾਜ਼ਾਂ, ਕਿਸ਼ਤੀਆਂ, ਸਟੀਮਰਾਂ, ਗੁਦਾਮਾਂ ਅਤੇ ਲੋਹੇ ਦੀਆਂ ਕਰੇਨਾਂ ਦੀਆਂ ਚੀਕਦੀਆਂ ਅਤੇ ਕੂਕਦੀਆਂ ਆਵਾਜ਼ਾਂ ਨਾਲ ਦਿਨੇ ਰਾਤੀਂ ਗੂੰਜਦੀ ਰਹਿੰਦੀ ਹੈ । ਮੁੱਢ ਤੋਂ ਹੀ ਮੈਨੂੰ ਜਹਾਜ਼ ਵੇਖਣ ਦਾ ਸ਼ੌਕ ਰਿਹਾ ਹੈ...ਹਰ ਕਿਸਮ ਦੇ ਜਹਾਜ਼...ਧੂੰਏਂ ਨਾਲ ਭਰੀਆਂ ਹੋਈਆਂ ਕਾਲੀਆਂ ਸ਼ਾਹ ਡੋਂਗੀਆਂ, ਆਵਾਰਾ ਕਿਸਮ ਦੇ ਸਟੀਮਰ, ਜਿਨ੍ਹਾਂ 'ਤੇ ਲਾਲ ਰੰਗ ਦੀ ਕੋਟਿੰਗ ਚੜ੍ਹੀ ਹੋਈ ਹੁੰਦੀ ਹੈ, ਜਾਂ ਸਫੇਦ ਚਮਕਦੇ ਹੋਏ ਲਾਈਨਰ ।

"ਸਮੁੰਦਰ ਇਥੇ ਕਿਤੇ ਨੇੜੇ ਤੇੜੇ ਹੋਵੇਗਾ । ਚਲੋ ਜ਼ਰਾ ਉਹਨੂੰ ਤਕੀਏ ।" ਮੈਂ ਸੋਚਿਆ ਤੇ ਨਦੀ ਦੇ ਕੰਢੇ ਤੁਰਦਾ ਹੋਇਆ ਅਗੇ ਵਧਣ ਲਗਾ । ਮੈਂ ਨਿੰਰਤਰ ਦੋ ਘੰਟਿਆਂ ਤਕ ਟੁਰਦਾ ਰਿਹਾ...ਰਾਹ 'ਚ ਕੇਵਲ ਵੱਡੇ-ਵੱਡੇ ਗੁਦਾਮਾਂ, ਤਹਿਖਾਨਿਆਂ ਤੇ ਬੰਦਰਗਾਹ ਦੀ ਗੋਦ ਦੇ ਇਲਾਵਾ ਕੁਝ ਵੀ ਨਜ਼ਰ ਨਹੀਂ ਸੀ ਆਉਂਦਾ । ਕਿਸੇ-ਕਿਸੇ ਥਾਂ ਕੋਈ ਗਿਰਜ ਵਰਗਾ ਉਚਾ ਇਕ-ਅੱਧ ਜਹਾਜ਼ ਤੇ ਜਾਂ ਅਕਾਸ਼ ਵਲ ਨੂੰ ਫੈਲੀਆਂ ਹੋਈਆਂ ਚਿਮਨੀਆਂ ਦਿਸ ਰਹੀਆਂ ਸਨ । ਹਰ ਪਾਸੇ ਮਛਲੀਆਂ, ਪ੍ਰਸੀਨੇ ਨਾਲ ਤਰ-ਬਤਰ ਘੋੜਿਆਂ, ਕਪਾਹ, ਰਮ, ਕਣਕ ਅਤੇ ਛੋਲੇ ਤੇ ਲੋਹੇ ਦੀ ਰਲੀ-ਮਿਲੀ ਮੁਸ਼ਕ ਫੈਲੀ ਹੋਈ ਸੀ । ਤੁਸੀਂ ਜਾਣਦੇ ਹੀ ਹੋ, ਜਿਥੇ ਬਹੁਤ ਸਾਰਾ ਲੋਹਾ ਪਿਆ ਹੋਵੇ, ਉਸ ਥਾਂ ਦਾ ਵਾਯੂਮੰਡਲ ਲੋਹੇ ਦੀ ਬੂ ਨਾਲ ਕਿੰਨਾ ਬੋਝਲ ਹੋ ਜਾਂਦਾ ਹੈ। ਪਰ ਮੈਂ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਵੇਖਕੇ ਕਾਫੀ ਖੁਸ਼ ਹੋ ਗਿਆ ਸਾਂ ।

ਕੁਝ ਚਿਰ ਮਗਰੋਂ ਹਨੇਰਾ ਫੈਲ ਗਿਆ ਮੈਂ ਕੁਝ ਕੁ ਨੇਤਲੇ ਘਰਾਂ ਕੋਲ ਪੁਜ ਗਿਆ ਸਾਂ। ਦੂਸਰੇ ਕਿਨਾਰੇ 'ਤੇ ਇਕ ਚਾਨਣ ਮੁਨਾਰਾ ਜਗਮਗਾ ਰਿਹਾ ਸੀ ਅਤੇ ਦੂਰ ਹਨੇਰੇ 'ਚ ਕੁਝ ਬੱਤੀਆਂ ਏਧਰੋਂ ਉਪਰ ਤੈਰਦੀਆਂ ਹੋਈਆਂ ਦਿਸ ਰਹੀਆਂ ਸਨ । ਸ਼ਾਇਦ ਓਧਰ ਕਿਤੇ ਸਮੁੰਦਰ ਹੋਵੇਗਾ । ਮੈਂ ਉਥੇ ਹੀ ਇਕ ਸੁਖਣੀ ਜਿਹੀ ਥਾਂ ਲਭਕੇ ਬਹਿ ਗਿਆ । ਮੈਂ ਆਪਣੀ ਇਕੱਲਤਾ ਵਿਚ ਹੀ ਗੁਆਚਿਆ ਹੋਇਆ ਸਾਂ—ਮਸਤ ਹਨੇਰੇ 'ਚ ਮੈਨੂੰ ਪਾਣੀ ਦੀ ਸਰਸਰਾਹਟ ਅਤੇ ਲਹਿਰਾਂ ਦੀ ਮੁਕਤ ਉਛਲ-ਕੁੱਦ ਸੁਣਾਈ ਦੇ ਰਹੀ ਸੀ । ਮੇਰੇ ਹਿਰਦੇ 'ਚ ਇਕ ਅਜੀਬ ਜਿਹੀ ਪੀੜ ਭਰ ਗਈ ।

ਅਚਾਨਕ ਹੀ ਮੈਨੂੰ ਉਥੇ ਦੋ ਪਰਛਾਵੇਂ ਨਜ਼ਰ ਆਏ...ਇਕ ਮਨੁੱਖ ਦਾ, ਤੇ ਦੂਸਰਾ ਇਸਤਰੀ ਦਾ । ਉਨ੍ਹਾਂ ਮੈਨੂੰ ਨਹੀਂ ਤੱਕਿਆ । ਉਹ ਮੇਰੇ ਵਲ ਕੰਡ ਕਰਕੇ ਬਹਿ ਗਏ ਅਤੇ ਮਲਕੜੇ ਜਿਹੇ ਕੁਝ ਘੁਸਰ-ਮੁਸਰ ਕਰਨ ਲਗੇ । ਜੇਕਰ ਮੈਨੂੰ ਮਾੜੀ ਮੋਟੀ ਵੀ ਅੰਗ੍ਰੇਜ਼ੀ ਆਉਂਦੀ ਹੁੰਦੀ ਤਾਂ ਮੈਂ ਖੰਘੂਰਾ ਮਾਰਕੇ ਉਨ੍ਹਾਂ ਨੂੰ ਦਸ ਦਿੰਦਾ ਕਿ ਮੈਂ ਉਨ੍ਹਾਂ ਦੀ ਗੱਲਾਂ ਸੁਣ ਸਕਦਾ ਹਾਂ । ਪਰ ਕਿਉਂਕਿ ਮੈਨੂੰ 'ਹੋਟਲ' ਅਤੇ 'ਸ਼ਿਲਿੰਗ' ਦੇ ਇਲਾਵਾ ਅੰਗ੍ਰੇਜ਼ੀ ਦਾ ਇਕ ਵੀ ਸ਼ਬਦ ਸਮਝ ਨਹੀਂ ਸੀ ਆਉਂਦਾ, ਮੈਂ ਉਥੇ ਹੀ ਚੁਪਚਾਪ ਬੈਠਾ ਰਿਹਾ ।

'ਸ਼ੁਰੂ ਸ਼ੁਰੂ ਵਿਚ ਉਹ ਕਾਫੀ ਜੋਸ਼ ਨਾਲ ਘੁਸਰ ਮੁਸਰ ਕਰ ਰਹੇ ਸਨ । ਪਰ ਕੁਝ ਚਿਰ ਮਗਰੋਂ ਉਹ ਬੰਦਾ ਬੜੀ ਧੀਰਜ ਨਾਲ, ਮਿੱਠੀ ਆਵਾਜ਼ 'ਚ ਉਸ ਇਸਤਰੀ ਨੂੰ ਕੁਝ ਸਮਝਾਣ ਲਗ ਪਿਆ —ਉਹ ਬੋਲਦਾ ਹੋਇਆ ਹਰ ਵਾਰ ਹੀ ਅਟਕ ਜਾਂਦਾ ਸੀ, ਜਿਵੇਂ ਉਹਨੂੰ ਢੁਕਵੇਂ ਸ਼ਬਦ ਨਾ ਲਭ ਰਹੇ ਹੋਣ । ਆਪਣੀ ਗੱਲ ਖਤਮ ਕਰਨ ਤੋਂ ਪਹਿਲਾਂ ਉਹ ਫੇਰ ਤੇਜ਼ੀ ਨਾਲ ਬੋਲਣ ਲਗ ਪਿਆ, ਜਿਵੇਂ ਉਹਨੇ

ਆਪਣੇ ਆਪ ਨੂੰ ਸ਼ਬਦਾਂ ਦੇ ਹੜ੍ਹ ਵਿਚ ਸੁਤੰਤਰ ਛਡ ਦਿਤਾ ਹੋਵੇ। ਇਸਤਰੀ ਦੇ ਮੂੰਹੋਂ ਇਕ ਭਿਆਨਕ ਚੀਕ ਨਿਕਲ ਗਈ ਅਤੇ ਉਹ ਜਿਵੇਂ ਭਰੀ ਹੋਈ ਉਸ ਬੰਦੇ ਨੂੰ ਕੁਝ ਕਹਿ ਰਹੀ ਹੋਵੇ। ਪਰ ਮਨੁੱਖ ਨੇ ਉਹਦਾ ਹੱਥ ਘੁੱਟ ਸੁਟਿਆ ਤੇ ਉਹ ਪੀੜ ਨਾਲ ਕੁਰਲਾ ਉਠੀ। ਬੰਦਾ ਹੌਲੀ ਹੌਲੀ ਉਹਨੂੰ ਕੁਝ ਕਹਿਣ ਲਗ ਪਿਆ, ਜਿਵੇਂ ਉਸਨੂੰ ਕਿਸੇ ਕੰਮ ਲਈ ਰਾਜ਼ੀ ਕਰ ਰਿਹਾ ਹੋਵੇ।

ਤੁਸੀਂ ਜਾਣਦੇ ਹੀ ਹੋ, ਇਹ ਪਿਆਰ ਮੁਹਬਤ ਦੀਆਂ ਗੱਲਾਂ ਨਹੀਂ ਸਨ। ਇਕ ਸੰਗੀਤਕਾਰ ਲਈ ਇਸ ਗੱਲ ਦੀ ਪਛਾਣ ਔਖੀ ਨਹੀਂ। ਕੋਈ ਮਹਿਬੂਬ ਕਿਸੇ ਗੱਲ ਲਈ ਤਕਰਾਰ ਕਰਦਾ ਹੈ। ਤਾਂ ਉਹਦੇ ਸ਼ਬਦਾਂ ਦੀ ਸੁਰ ਹੋਰ ਤਰ੍ਹਾਂ ਦੀ ਹੁੰਦੀ ਹੈ—ਉਹਦੇ ਵਿਚ ਉਹ ਤਣਾਉ ਨਹੀਂ ਜੋਕਿ ਉਸ ਬੰਦੇ ਦੀ ਆਵਾਜ਼ ਵਿਚ ਸੀ। ਪ੍ਰੇਮੀਆਂ ਦੀ ਗੱਲਬਾਤ ਵਿਚ ਬੜੀ ਗਹਿਰਾਈ ਹੁੰਦੀ ਹੈ—ਉਨ੍ਹਾਂ ਦੀ ਗੱਲਬਾਤ ਉਚੀ ਤੇ ਖਰਵੀ ਨਹੀਂ ਹੁੰਦੀ। ਉਸ ਬੰਦੇ ਦੀ ਆਵਾਜ਼ ਸੁਣਕੇ ਮੈਨੂੰ ਜਾਪ ਰਿਹਾ ਸੀ ਜਿਵੇਂ ਉਹ ਕਿਸੇ ਇਕੋ ਹੀ ਗੱਲ ਨੂੰ ਵਾਰ ਵਾਰ ਦੁਹਰਾ ਰਿਹਾ ਹੋਵੇ—ਇਕੋ ਹੀ ਪੱਧਰ ਤੇ—ਅਤੇ ਇਕੋ ਹੀ ਟੋਨ ਵਿਚ।

ਮੈਂ ਡਰ ਗਿਆ। ਇਹ ਸਪਸ਼ਟ ਸੀ ਕਿ ਉਹ ਬੰਦਾ ਉਸ ਜ਼ਨਾਨੀ ਨੂੰ ਡਰਾ-ਧਮਕਾ ਰਿਹਾ ਸੀ। ਜ਼ਨਾਨੀ ਮਲਕੜੇ ਜਿਹੇ ਰੋਣ ਲਗ ਪਈ...ਹਰ ਵਾਰ ਹੀ ਉਹਦੇ ਮੂੰਹੋਂ ਇਕ ਚੀਕ ਨਿਕਲ ਜਾਂਦੀ ਸੀ, ਜਿਵੇਂ ਕਿ ਉਹ ਮਨੁੱਖ ਦਾ ਵਿਰੋਧ ਕਰ ਰਹੀ ਹੋਵੇ ਅਤੇ ਉਹਦੀ ਪਕੜ ਵਿਚੋਂ ਨਿਕਲਣ ਲਈ ਛਿਲ੍ਹਕੜੀ ਲੈ ਰਹੀ ਹੋਵੇ। ਉਹਦੀ ਸੁਰ ਕੁਝ-ਕੁਝ ਕਲੇਰਿਨੇਟ ਦੀ ਸੁਰ ਨਾਲ ਮਿਲਦੀ ਸੀ—ਇਕ ਅਜਿਹੇ ਵਿਅਕਤੀ ਦੀ ਰੁਖੀ ਸੁਖੀ ਆਵਾਜ਼, ਜਿਸਦੀ ਜਵਾਨੀ ਢਲਣ ਲਗ ਪਈ ਹੋਵੇ। ਪਰ ਮਨੁੱਖ ਦੀ ਆਵਾਜ਼ ਲਗਾਤਾਰ ਖਰ੍ਹਵੀ ਹੁੰਦੀ ਜਾ ਰਹੀ ਸੀ, ਜਿਵੇਂ ਉਹ ਡਰਾ-ਧਮਕਾਕੇ ਉਹਦੇ ਕੋਲੋਂ ਕੋਈ ਕੰਮ ਕਰਵਾਉਣਾ ਚਾਹੁੰਦਾ ਹੋਵੇ। ਜ਼ਨਾਨੀ ਸਹਿਮੀ ਹੋਈ ਸੀ ਤੇ ਤਰਲੇ ਕਰ ਰਹੀ ਸੀ। ਉਹਦੀ ਆਵਾਜ਼ ਅਜੀਬੋ-ਗਰੀਬ ਡਰ ਨਾਲ ਹਰ ਵਾਰ ਹੀ ਕੰਬ-ਕੰਬ ਜਾਂਦੀ—ਬਿਲਕੁਲ ਉਸ ਵਿਅਕਤੀ ਦੀ ਕੰਬਣੀ ਵਾਂਗ—ਜਿਸਦੇ ਪਿੰਡੇ ਤੇ ਤੁਸੀਂ ਅਚਾਨਕ ਹੀ ਬਰਫ ਵਰਗੀ ਠਰੀ ਹੋਈ ਪੁਲਟਿਸ ਰਖ ਦਿਉ। ਮੈਂ ਉਹਦੇ ਦੰਦਾਂ ਦਾ ਟੇਟੋਕੜਾ ਵੀ ਸੁ[...] ਸਕਦਾ ਸਾਂ। ਉਦੋਂ ਮਨੁੱਖ ਬਹੁਤ ਹੀ ਹੌਲੀ ਹੌਲੀ ਕੁ[...] ਕਹਿਣ ਲਗਾ। ਐਤਕੀਂ ਉਹਦੀ ਆਵਾਜ਼ ਵਿਚ ਮਾੜੀ[...] ਮੋਟੀ ਹਲਾਸ਼ੇਰੀ ਵੀ ਰਲੀ ਹੋਈ ਸੀ। ਜ਼ਨਾਨੀ ਦਾ ਰੋ[...] ਹੁਣ ਕਮਜ਼ੋਰ ਜਿਹੀਆਂ ਸਿਸਕੀਆਂ ਤੇ ਹਉਕਿਆਂ 'ਚ ਬਦ[...] ਗਿਆ ਸੀ, ਜਿਸਦਾ ਮਤਲਬ ਸੀ ਕਿ ਹੋਰ ਵਧੇਰੇ ਵਿਰੋ[...] ਕਰਨ ਦੀ ਤਾਕਤ ਹੁਣ ਉਸ ਵਿਚ ਨਹੀਂ ਰਹੀ। [...] ਮਨੁੱਖ ਦਾ ਹਲਾ ਸ਼ੇਰੀ ਵਾਲਾ ਲਹਿਜਾ ਵੀ ਪਹਿਲਾਂ ਨਾਲੋ[...] ਉਚਾ ਹੋ ਗਿਆ ਅਤੇ ਉਹ ਹਰੇਕ ਸ਼ਬਦ ਨੂੰ ਨਾਪ-ਤੋਲ [...] ਬੜਾ ਚੱਬ-ਚੱਬਕੇ ਕਹਿਣ ਲਗ ਪਿਆ। ਜ਼ਨਾਨੀ ਬ[...] ਬੇਵਸੀ ਨਾਲ ਹਉਕੇ ਤੇ ਹਟਕੋਰੇ ਭਰ ਰਹੀ ਸੀ, ਪਰ ਹੁ[...] ਉਹਦੇ ਹਟਕੋਰਿਆਂ ਵਿਚ ਵਿਰੋਧ ਨਹੀਂ ਸੀ। ਵਿਰੋਧ ਦੀ [...] ਹੁਣ ਉਹਦੀ ਆਵਾਜ਼ ਵਿਚ ਡਰ ਤੇ ਭਉ ਸੀ। ਉਸ ਬੰ[...] ਪ੍ਰਤੀ ਨਹੀਂ—ਸਗੋਂ ਕਿਸੇ ਖਤਰੇ ਪ੍ਰਤੀ ਇਕ ਸ਼ੰਕਾ ਭਰਿ[...] ਨਿਰੋਂਹਦ ਡਰ। ਮਨੁੱਖ ਦੀ ਆਵਾਜ਼ ਹੋਰ ਕੋਮਲ ਬੁੜਬੁੜਾਹ[...] ਅਤੇ ਹਲਕੀ ਜਿਹੀ ਘੁਰਕੀ 'ਚ ਬਦਲ ਗਈ ਸੀ। ਜ਼ਨਾ[...] ਦੇ ਹਟਕੋਰੇ ਹੌਲੀ-ਹੌਲੀ ਨਿਤਾਣੇ ਤੇ ਨਿਰਜਿੰਦ ਹਉਕਿ[...] ਵਿਚ ਬਦਲ ਗਏ ਸਨ। ਮਨੁੱਖ ਨੇ ਆਪਣੀ ਖਰ੍ਹ[...] ਅਤੇ ਠਰੀ ਹੋਈ ਆਵਾਜ਼ 'ਚ ਉਸ ਤੋਂ ਕੁਝ ਸਵਾਲ ਪੁ[...] ਜ਼ਨਾਨੀ ਹਰੇਕ ਸਵਾਲ ਦਾ ਜਵਾਬ ਚੁਪਚਾਪ ਸਿਰ ਹਿਲਾ[...] ਦੇ ਦਿੰਦੀ ਸੀ। ਮਨੁੱਖ ਹੁਣ ਵਧੇਰੇ ਇਸਰਾਰ ਨਹੀਂ [...] ਕਰ ਰਿਹਾ।

ਫੇਰ ਉਹ ਦੋਵੇਂ ਉਥੋਂ ਉਠ ਖਲੋਤੇ ਤੇ ਅਲਗ-ਅਲ[...] ਦਿਸ਼ਾ ਵਲ ਟੁਰ ਗਏ।

ਤੁਸੀਂ ਜਾਣਦੇ ਹੀ ਹੋ ਕਿ ਮੈਂ ਕਿਸੇ ਤਰ੍ਹਾਂ ਦੀ [...] ਬਦਸ਼ਗਨੀ ਵਿਚ ਵਿਸ਼ਵਾਸ ਨਹੀਂ ਰਖਦਾ, ਪਰ ਮੈਂ ਸੰਗੀ[...] ਵਿਚ ਜ਼ਰੂਰ ਵਿਸ਼ਵਾਸ ਰਖਦਾ ਹਾਂ।

ਉਸ ਰਾਤੀਂ ਉਨ੍ਹਾਂ ਦੋਵਾਂ ਦੀ ਗੱਲਬਾਤ ਸੁਣਕੇ ਮੈ[...] ਪੱਕਾ ਯਕੀਨ ਹੋ ਗਿਆ ਕਿ ਉਹ ਮਨੁੱਖ ਉਸ ਜ਼ਨਾਨੀ [...] ਕਿਸੇ ਖਤਰਨਾਕ ਸਾਜ਼ਿਸ਼ ਵਿਚ ਖਿਚਣ ਦੀ ਕੋਸ਼ਿਸ਼ ਕ[...] ਰਿਹਾ ਸੀ। ਮੈਂ ਇਹ ਵੀ ਜਾਣ ਗਿਆ ਸਾਂ ਕਿ ਉਹ ਜ਼ਨਾ[...] ਬਿਲਕੁਲ ਹਾਰੀ ਹੋਈ ਘਰ ਪਰਤੀ ਸੀ ਤੇ ਮੈਨੂੰ ਪੂਰਾ ਯਕੀ[...] ਸੀ ਕਿ ਉਹ ਮਨੁੱਖ ਦੇ ਹੁਕਮ ਅਨੁਸਾਰ ਹੀ ਕੰਮ ਕਰੇਗੀ।

ਮੈਂ ਉਨ੍ਹਾਂ ਦੋਵਾਂ ਦੀਆਂ ਗੱਲਾਂ ਸੁਣੀਆਂ ਸਨ......

'ਸੁਣਨਾ' ਸ਼ਬਦ ਦੇ ਅਰਥ ਸਮਝਣ ਨਾਲੋਂ ਕਿਤੇ ਵਧ ਮਹਤਵ ਪੂਰਣ ਹੁਦੇ ਨੇ। ਮੈਂ ਜਾਣਦਾ ਸਾਂ ਕਿ ਕਿਤੇ ਕੋਈ ਭਿਆਨਕ ਅਪਰਾਧ ਹੋਣ ਵਾਲਾ ਹੈ। ਉਹ ਅਪਰਾਧ ਕੀ ਹੋਵੇਗਾ, ਇਹ ਵੀ ਮੈਂ ਜਾਣਦਾ ਸਾਂ। ਉਨ੍ਹਾਂ ਦੋਵਾਂ ਦੀਆਂ ਆਵਾਜ਼ਾਂ ਤੋਂ ਇਕ ਅਜੀਬ ਲੂੰ ਕੰਡੇ ਬਣਾ ਦੇਣ ਵਾਲਾ ਭੇ ਮਹਿਸੂਸ ਹੋ ਰਿਹਾ ਸੀ, ਇਹ ਭੇ ਉਨ੍ਹਾਂ ਦੀਆਂ ਆਵਾਜ਼ਾਂ ਦੇ ਉਤਾਰ-ਚੜ੍ਹਾ, ਲੈਅ, ਗਤੀ, ਕਿਤੇ-ਕਿਤੇ ਉਭਰਣ ਵਾਲੇ ਵਕਫ਼ੇ ਅਤੇ ਝਟਕਿਆ ਵਿਚ ਗੂੰਜ ਰਿਹਾ ਸੀ।

ਮੈਂ ਤੁਹਾਨੂੰ ਕਹਿੰਦਾ ਹਾਂ—ਸੰਗੀਤ ਜਿਹੜਾ ਅਰਥ ਸਪਸ਼ਟ ਕਰਦਾ ਹੈ, ਉਹ ਸ਼ਬਦਾਂ ਨਾਲੋਂ ਕਿਤੇ ਵਧ ਸਾਫ ਤੇ ਸਾਕਾਰ ਅਤੇ ਨਾਪਿਆ-ਤੋਲਿਆ ਹੋਇਆ ਹੁੰਦਾ ਹੈ। ਉਸ ਜ਼ਨਾਨੀ ਦੀ ਸੁਰ ਕਲੇਰਿਨੇਟ ਦੀ ਸੁਰ ਨਾਲ ਮਿਲਦੀ ਜੁਲਦੀ ਸੀ। ਉਹਨੂੰ ਸੁਣਕੇ ਸਹਿਜੇ ਹੀ ਪਤਾ ਲਗ ਜਾਂਦਾ ਸੀ ਕਿ ਉਹਦੇ 'ਚ ਖੁਦ ਕਿਸੇ ਕੰਮ ਨੂੰ ਕਰਨ ਦਾ ਹੌਸਲਾ ਨਹੀਂ। ਉਹ ਕੇਵਲ ਮਦਦ ਕਰ ਸਕਦੀ ਹੈ - ਕਿਸੇ ਨੂੰ ਚਾਬੀ ਫੜਾਉਣੀ ਜਾਂ ਦਰਵਾਜ਼ਾ ਖੋਲ੍ਹਣਾ। ਪਰ ਬਾਸ ਦੀ ਗਹਿਰੀ, ਕਠੋਰ ਆਵਾਜ਼ (ਜਿਹੜੀ ਉਸ ਬੰਦੇ ਦੀ ਆਵਾਜ਼ ਸੀ।) ਨੂੰ ਸੁਣਕੇ ਤੁਰਤ ਪਤਾ ਲਗ ਜਾਂਦਾ ਸੀ ਕਿ ਜਦੋਂ ਜ਼ਨਾਨੀ ਡਰ ਨਾਲ ਕੰਬ ਰਹੀ ਹੋਵੇਗੀ, ਉਹ ਖੁਦ ਅੱਗੇ ਵਧਕੇ ਆਪਣੇ ਹੱਥੀਂ ਉਸ ਭਿਆਨਕ ਕੰਮ ਨੂੰ ਪੂਰਾ ਕਰ ਦੇਵੇਗਾ।

ਮੈਂ ਸਮੁੱਚੀ ਤਾਕਤ ਨਾਲ ਸ਼ਹਿਰ ਵਲ ਨਸਣ ਲਗਾ। ...ਨੂੰ ਹੁਣ ਰੱਤੀ ਭਰ ਵੀ ਸ਼ੱਕ ਨਹੀਂ ਸੀ ਕਿ ਕੋਈ ਭਿਆਨਕ ...ਕਾ ਵਾਪਰਨ ਵਾਲਾ ਹੈ ਅਤੇ ਮੈਂ ਹਰ ਹਾਲਤ ਵਿਚ ਉਹਨੂੰ ...ਕਣਾ ਚਾਹੁੰਦਾ ਸੀ। ਇਹ ਖਿਆਲ ਆਪਣੇ ਆਪ ਵਿਚ ...ਨਾ ਭਿਆਨਕ ਹੈ ਕਿ ਮਾਮੂਲੀ ਜਿਹੀ ਦੇਰ ਨਾਲ ਹੀ ...ਹਾਡੀਆਂ ਸਾਰੀਆਂ ਹੀ ਕੋਸ਼ਿਸ਼ਾਂ ਤੇ ਪਾਣੀ ਫਿਰ ਸਕਦਾ ਹੈ।

ਅਖੀਰ ਮੈਨੂੰ ਗਲੀ ਦੇ ਕੋਨੇ ਤੇ ਇਕ ਪੁਲਿਸਮੈਨ ਦਿਸਿਆ। ...' ਪ੍ਰਸੀਨੇ ਨਾਲ ਤਰ ਬਤਰ ਸਾਂ। ਮੈਂ ਉਹਦੇ ਕੋਲ ਜਾਕੇ ਕਿਹਾ:

'ਜਨਾਬ ਜ਼ਰਾ ਸੁਣੋ।' ਮੈਂ ਬੁਲ੍ਹਾਂ ਤੇ ਆ ਗਿਆ ਥੁਕ ...ਦਰ ਹੀ ਨਿਗਲ ਗਿਆ ਸਾਂ, 'ਇਸ ਸ਼ਹਿਰ 'ਚ ਕੋਈ ...ਤਿਆ ਕਰਨ ਦੀ ਸਾਜ਼ਿਸ਼ ਕਰ ਰਿਹਾ ਹੈ।'

ਪੁਲਿਸਮੈਨ ਨੇ ਕੇਵਲ ਮੋਢੇ ਸੁਕੇੜੇ - ਫੇਰ ਉਹਨੇ ਮੈਨੂੰ ...ਝ ਕਿਹਾ, ਜਿਸ ਦਾ ਮੈਨੂੰ ਕੁਝ ਪਤਾ ਨਹੀਂ ਲਗਾ—'ਹ ...ਮਾਤਮਾ!' ਮੈਂ ਮਨ ਹੀ ਮਨ 'ਚ ਸੋਚਿਆ—'ਮੈਂ ਉਹਨੂੰ ... ਕੁਝ ਕਹਿ ਰਿਹਾ ਹਾਂ, ਉਹ ਉਸ ਦਾ ਇਕ ਲਫਜ਼ ਵੀ ...ਹੀਂ ਸਮਝ ਸਕਦਾ।

'ਹੱਤਿਆ।' ਮੈਂ ਜ਼ੋਰ ਨਾਲ ਚੀਕਿਆ, ਜਿਵੇਂ ਉਹ ...ਲਾ ਹੋਵੇ—'ਤੁਸੀਂ ਵੇਖਦੇ ਨਹੀਂ, ਉਹ ਕਿਸੇ ਔਰਤ ਨੂੰ ...ਰਨ ਦੀ ਕੋਸ਼ਿਸ਼ ਕਰ ਰਹੇ ਨੇ, ਜਿਹੜੀ ਕਿ ਘਰ 'ਚ ...ਕੱਲੀ ਰਹਿੰਦੀ ਹੈ। ਚੌਕੀਦਾਰ ਜਾਂ ਕੋਈ ਨੌਕਰਾਣੀ ਇਸ ...ਤਿਆ ਦੀ ਸਾਜ਼ਿਸ਼ ਕਰ ਰਹ ਨੇ......ਕੁਝ ਕਰੋ।' ਮੈਂ ...ਥ ਪਾੜਕੇ ਚੀਕਿਆ—'ਰਬ ਦੇ ਵਾਸਤੇ ਕੁਝ ਕਰੋ।'

ਪੁਲਿਸਮੈਨ ਨੇ ਕੇਵਲ ਸਿਰ ਹਿਲਾ ਦਿਤਾ। ਫੇਰ ਉਹਨੇ ਮੈਨੂੰ ...ਤਕਕੇ ਕੁਝ ਕਿਹਾ...ਕੋਈ ਅਜਿਬ ਜਿਹਾ ਸ਼ਬਦ—'ਯੁਰਵੇ'

'ਭਲੇ ਮਾਣਸਾ। ਤੂੰ ਏਨੀ ਕੁ ਗੱਲ ਵੀ ਨਹੀਂ ਸਮਝ ਸਕਦਾ।' ਮੈਂ ਉਹਨੂੰ ਦੁਬਾਰਾ ਸਮਝਾਣ ਦਾ ਜਤਨ ਕੀਤਾ। ਮੈਂ ਪੂਰੀ ਤਰ੍ਹਾਂ ਖਿਝ ਗਿਆ ਸਾਂ। ਗੁਸੇ ਅਤੇ ਡਰ ਨਾਲ ਮੇਰਾ ਸਰੀਰ ਕੰਬ ਰਿਹਾ ਸੀ। 'ਉਹ ਵਿਚਾਰੀ ਮੁਟਿਆਰ ਆਪਣੇ ਮਹਿਬੂਬ ਲਈ ਦਰਵਾਜ਼ਾ ਖੋਲੇਗੀ......ਇਹ ਗੱਲ ਪੱਕੀ ਹੈ। ਤੁਸੀਂ ਬਿਲਕਲ ਇਸ ਤਰ੍ਹਾਂ ਨਾ ਹੋਣ ਦਿਉ। ਤੁਹਾਨੂੰ ਛੇਤੀ ਤੋਂ ਛੇਤੀ ਉਹਦਾ ਅਤਾ-ਪਤਾ ਲਭਣਾ ਚਾਹੀਦਾ ਹੈ।'

ਉਸ ਵੇਲੇ ਮੈਨੂੰ ਖਿਆਲ ਆਇਆ ਕਿ ਮੈਂ ਵੀ ਉਸ ਔਰਤ ਦੀ ਸ਼ਕਲਸੂਰਤ ਨਹੀਂ ਪਛਾਣਦਾ। ਪਰ ਜੇਕਰ ਮੈਂ ਪਛਾਣ ਵੀ ਲੈਂਦਾ, ਤਾਂ ਵੀ ਮੈਂ ਉਹਦੇ ਬਾਰੇ ਪੁਲਿਸਮੈਨ ਨੂੰ ਕੁਝ ਨਾ ਦਸ ਸਕਦਾ।

'ਤੁਸੀਂ ਖੜੇ ਕਿਉਂ ਹੋ?' ਮੈਂ ਫੇਰ ਚੀਕਿਆ।—'ਕਿ ਤੁਸੀਂ ਉਨ੍ਹਾਂ ਨੂੰ ਖਾਮੋਸ਼ੀ ਨਾਲ ਇਹ ਘਟੀਆ ਕੰਮ ਕਰਨ ਦਿਓਗੇ?'

ਉਸ ਅੰਗਰੇਜ਼ ਪੁਲਿਸਮੈਨ ਨੇ ਮੈਨੂੰ ਗਹੁ ਨਾਲ ਤਕਿਆ ਤੇ ਫੇਰ ਮੈਨੂੰ ਸਮਝਾਣ ਦਾ ਜਤਨ ਕਰਨ ਲਗਾ। ਮੈਂ ਮੱਥੇ ਤੇ ਜ਼ੋਰ ਨਾਲ ਹੱਥ ਮਾਰਿਆ। 'ਬੇਵਕੂਫ!' ਮੈਂ ਬੜੀ ਬੇਵਸ ਨਾਲ ਚੀਕਿਆ—'ਜੇਕਰ ਤੂੰ ਕੁਝ ਨਹੀਂ ਕਰੇਂਗਾ ਤਾਂ ਮੈਂ ਖੁਦ ਉਹਨੂੰ ਲਭ ਲਵਾਂਗਾ।'

'ਇਹ ਨਿਰਾ ਪਾਗਲਪਨ ਸੀ।' ਮੈਂ ਜਾਣਦਾ ਹਾਂ। ਪਰ ਜਦੋਂ ਕਿਸੇ ਵਿਅਕਤੀ ਦੀ ਜ਼ਿੰਦਗੀ ਇਕ ਪਤਲੀ ਜਿਹੀ ਡੋਰ ਤੇ ਲਟਕ ਰਹੀ ਹੋਵੇ, ਤਦ ਕੁਝ ਨਾ ਕੁਝ ਤਾਂ ਕਰਨਾ ਹੀ ਚਾਹੀਦਾ ਹੈ।

ਮੈਂ ਰਾਤ ਭਰ ਲਿਵਰਪੂਲ ਦੀਆਂ ਗਲੀਆਂ ਵਿਚ ਚੱਕਰ ਲਾਉਂਦਾ ਰਿਹਾ। ਕੇਵਲ ਇਹ ਵੇਖਣ ਲਈ ਕਿ ਕਿਤੇ ਕੋਈ ਆਦਮੀ ਚੋਰੀ ਨਾਲ ਕਿਸੇ ਘਰ 'ਚ ਤਾਂ ਨਹੀਂ ਧੁਸ ਦਿੰਦਾ ਜਾ ਰਿਹਾ......।

ਉਹ ਸ਼ਹਿਰ ਵੀ ਅਜੀਬ ਹੈ ਜਨਾਬ।...ਰਾਤ ਵੇਲੇ ਉਥੇ ਮੌਤ ਵਰਗੀ ਚੁਪ ਪਸਰ ਜਾਂਦੀ ਹੈ।

ਸਵੇਰ ਹੋਣ ਤਕ ਮੈਂ ਇਸੇ ਤਰ੍ਹਾਂ ਹਰ ਪਾਸੇ ਭਟਕਦਾ ਰਿਹਾ। ਅਖੀਰ ਨਿਰਾਸ਼ ਹੋ ਕੇ ਮੈਂ ਪਟੜੀ ਤੇ ਬਹਿ ਗਿਆ। ਥਕੇਵੇਂ ਕਰਕੇ ਮੇਰੀਆਂ ਅੱਖਾਂ 'ਚੋਂ ਅਥਰੂ ਵਗਣ ਲਗ ਪਏ ਸਨ। ਮੈਨੂੰ ਇਕ ਪਲਿਸਮੈਨ ਨੇ ਤਕ ਲਿਆ। ਉਹ ਨੇ 'ਯੁਰਵੇ' ਕਿਹਾ ਤੇ ਮੈਨੂੰ ਮੇਰੇ ਹੋਟਲ ਤਕ ਛਡ ਗਿਆ।

ਮੈਨੂੰ ਬਿਲਕਲ ਨਹੀਂ ਪਤਾ ਕਿ ਉਸ ਦਿਨ ਸਵੇਰੇ ਮੈਂ ਕੰਸਰਟ ਦਾ ਰਿਹਰਸਲ ਕਿਵੇਂ ਕਰਵਾਇਆ। ਪਰ ਰਿਹਰਸਲ ਖਤਮ ਹੁੰਦਿਆ ਹੀ ਮੈਂ ਬੇਟਨ ਫਰਸ਼ ਤੇ ਪਟਕਾ ਮਾਰਿਆ ਤੇ ਬਾਹਰ ਸੜਕ ਵਲ ਨਸ ਟੁਰਿਆ। ਅਖਬਾਰ ਵੇਚਣ ਵਾਲੇ ਮੁੰਡੇ ਸ਼ਾਮ ਦੀ ਅਖਬਾਰ ਜ਼ੋਰ-ਜ਼ੋਰ ਨਾਲ ਸੰਘ ਪਾੜਕੇ ਵੇਚ ਰਹੇ ਸਨ। ਮੈਂ ਇਕ ਅਖਬਾਰ ਖਰੀਦ ਲਈ। ਉਸ ਤੇ ਮੋਟੀ ਸੁਰਖੀ 'ਚ 'Murder' ਲਿਖਿਆ ਹੋਇਆ ਸੀ.....

ਉਸ ਤੋਂ ਥੱਲੇ ਇਕ ਉਜਲੇ ਕੇਸਾਂ ਵਾਲੀ ਔਰਤ ਦੀ ਤਸਵੀਰ ਮੈਨੂੰ ਘੂਰ ਰਹੀ ਸੀ।● ਅਨੁਵਾਦ : ਸੁਰਿੰਦਰ ਕੌਰ

# ਮਾਤਾ ਜੱਸ ਕੌਰ—੨

—ਪ੍ਰੀਤਮ ਸਿੰਘ ਕਵੀ

(ਲੜੀ ਜੋੜਨ ਲਈ ਵਰਿਆਮ ਦਾ ਜੁਲਾਈ ਅੰਕ ਵੇਖੋ,।)

---

ਮਾਤਾ ਜੱਸਾਂ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਮਹਿਲ ਸਨ। ਪਹਿਲੀ ਵਾਰ ਉਹਨਾਂ ਦੇ ਜੀਵਨ ਨੂੰ ਖੋਜ ਕਰਕੇ ਪਾਠਕਾਂ ਦੇ ਸਾਹਮਣੇ ਸ੍ਰੀ ਪ੍ਰੀਤਮ ਸਿੰਘ ਕਵੀ ਨੇ ਵਰਿਆਮ ਦੇ ਕਾਲਮਾਂ ਰਾਹੀਂ ਲਿਆਂਦਾ ਹੈ। ਜਿਥੇ ਇਹ ਲੇਖ ਇਤਿਹਾਸਕ ਮਹਾਨਤਾ ਰਖਦਾ ਹੈ ਉਥੇ ਬਾਬਾ ਸੰਤੋਖ ਸਿੰਘ ਜੀ ਦੇ ਅਣਛਪੇ ਗਰੰਥ ਸਤਿਗੁਰੂ ਬਿਲਾਸ ਦੇ ਹਵਾਲਿਆਂ ਨਾਲ ਅਤੇ ਕਵੀ ਜੀ ਦੇ ਕਲਾਤਮਕ ਬਿਆਨ ਨਾਲ ਪੰਜਾਬੀ ਸਾਹਿਤ ਵਿਚ ਵੀ ਨਿਗਰ ਵਾਧਾ ਕਰੇਦਾ ਹੈ। ਇਸ ਦਾ ਪਹਿਲਾ ਭਾਗ 'ਵਰਿਆਮ' ਦੇ ਜੁਲਾਈ ੧੯੭੯ ਅੰਕ ਵਿਚ ਦਿਤਾ ਗਿਆ ਸੀ ਅਤੇ ਦੂਸਰਾ ਭਾਗ ਹੁਣ ਪ੍ਰਕਾਸ਼ਤ ਕਰਨ ਦੀ ਖੁਸ਼ੀ ਲੈ ਰਹੇ ਹਾਂ। ਮਈ ਤੇ ਜੂਨ ਅੰਕਾਂ ਵਿਚ ਛਪੇ ਮਾਤਾ ਸਦਾ ਕੌਰ ਬਾਰੇ ਕਵੀ ਜੀ ਦੇ ਲੇਖ ਦਾ ਬਹੁਤ ਭਰਵਾਂ ਸੁਆਗਤ ਹੋਇਆ ਹੈ। ਇਹ ਲੇਖ ਲੜੀ ਜਾਰੀ ਰਖਣ ਦਾ ਜਤਨ ਹੈ। —ਸੰਪਾਦਕ

---

ਵੱਡੀ ਲੜਕੀ ਲਈ ਖਟੜੇ ਜ਼ਿਲਾ ਲੁਧਿਆਣਾ, ਤੋਂ ਭਾਈ ਸਮੁੰਦ ਸਿੰਘ ਢੂੰਢਿਆ। ਛੋਟੀ ਬੀਬੀ ਦਇਆ ਕੌਰ ਦੇ ਸਹੁਰੇ ਨਾਰੰਗਵਾਲ (ਰਹਾਰਮ) ਜ਼ਿਲਾ ਲੁਧਿਆਣਾ ਵਿਚ ਬਣੇ। ਸਤਿਗੁਰੂ ਰਾਮ ਸਿੰਘ ਜੀ ਤੇ ਮਾਤਾ ਜੱਸਾਂ ਜੀ ਗ੍ਰਿਸਤ ਜ਼ਿਮੇਵਾਰੀਆਂ ਵਲੋਂ ਵਿਹਲੇ ਹੋ ਗਏ।

ਹੁਣ ਪੁੱਤਰ ਦੀ ਥੁੜੋਂ ਜੱਸਾਂ ਜੀ ਨੂੰ ਰੜਕਣ ਲਗੀ। ਧੀਆਂ ਨੇ ਭਾਵੇਂ ਘਰੋਂ ਹੋਰ ਵਡੇਰੀਆਂ ਹੋ ਕੇ ਤੁਰਨਾ ਸੀ ਪਰ ਜੱਸਾਂ ਜੀ ਤਾਂ ਹੁਣ ਹੀ ਆਪਣੇ ਆਪ ਨੂੰ ਕੱਲੇ-ਕਾਰਿਆਂ ਮਹਿਸੂਸ ਕਰਨ ਲਗੇ। ਏਧਰ ਸਤਿਗੁਰੂ ਜੀ ਵੀ ਘਰ ਬਾਰ ਦੀਆਂ ਜ਼ਿਮੇਵਾਰੀਆਂ ਛੋਟੇ ਵੀਰ ਨੂੰ ਸੰਭਾਲ ਆਪ ਫੀਰੋਜ਼ਪੁਰ ਵਿਚ ਮਾਮੇ ਦੇ ਪੁਤ ਭਰਾ ਸ. ਖ਼ਜ਼ਾਨ ਸਿੰਘ ਪਾਸ ਕੰਮ ਕਾਰ ਲਈ ਚਲੇ ਗਏ। ਜੱਸਾਂ ਜੀ ਭਾਵੇਂ ਪੂਰੇ ਪਰਵਾਰ ਵਿਚ ਰਹਿੰਦੇ ਸਨ, ਦਿਉਰ-ਦਰਾਣੀ ਤੇ ਦੋਵੇਂ ਧੀਆ ਕੋਲ ਹੈਸਨ ਪਰ ਹੁਣ ਗੁਰੂ ਰਾਮ ਸਿੰਘ ਜੀ ਬਿਨਾ ਜੱਗ ਸੁੰਨਾ ਸੁੰਨਾ ਸੀ। ਘਰ ਵਿਚ ਜਦੋਂ ਕਦੇ ਵਡੇ ਛੋਟਿਆਂ ਵਲੋਂ ਉਹਨਾਂ ਦੇ ਭਰਤਾਰ ਦਾ ਚਰਚਾ ਛਿੜਦਾ ਤਾਂ ਮਨ ਨੂੰ ਸੁਖ-ਸੁਖ ਜਿਹਾ ਹੁੰਦਾ, ਨਹੀਂ ਤਾਂ ਹਿਰਦੇ ਪਿਆਰ ਤਰਾਟਾਂ ਦਾ ਆਵਾ ਗਮਨ ਬਣਿਆਂ ਰਹਿੰਦਾ।

ਭਾਵੇਂ ਵਿਚੋਂ ਵਾਰੀਉਂ ਦੋ ਚਾਰ ਵਾਰ ਮਿਲ ਵੀ ਗਏ ਪਰ ਅਸਲ ਵਿਚ ੧੯੫੦ ਈਸਵੀ ਦੇ ਗਏ ਹੋਏ ੧੯੫੫ ਦੇ ਵਿਚਾਲੇ ਜਹੇ ਹੀ ਘਰ ਮੁੜੇ।

ਕੁਝ ਪੈਸਾ-ਧੇਲਾ ਕਮਾਕੇ ਪਰਤੇ ਸਨ, ਕੁਝ ਨਵਾਂ ਅਨੁਭਵ ਲੈ ਕੇ ਆਏ ਸਨ ਸੋ ਘਰ ਆਣ ਕੇ ਆਪ ਨੇ ਮਕਾਨਾਂ ਦੀ ਵਿਉਂਤ ਬਦਲੀ। ਸੰਤੋਖ ਸਿੰਘ ਜੀ ਲਿਖਦੇ ਹਨ: "ਹਾੜ ਦੇ ਮਹੀਨੇ ਆਏ। ਪਹਿਲੇ ਦੱਖਣ ਵੰਨੀ ਦਰਵਾਜ਼ਾ ਸੀ ਫਰ ਵੇਹੜੇ ਦੀ ਕੰਧ ਵਗਲ ਕੇ ਪਹਾੜ ਨੂੰ ਦਰਵਾਜ਼ਾ ਲਾਇਆ। ਸੱਜੇ ਪਾਸੇ ਹੱਟੀ ਪਾਈ, ਖੱਬੇ ਪਾਸੇ ਲੰਗਰ ਵਾਸਤੇ ਥੋੜੀ ਜਿਹੀ ਜਗਹ ਪਾਈ, ਜਿਥੇ ਥੜਾ ਹੈ, ਏਥੇ ਥੋੜਾ ਥੜਾ ਬਣਾ ਕੇ ਉੱਪਰ ਭਜਨ ਕਰਨ ਲਗੇ। ਖੇਤੀ ਦਾ ਭੀ ਕੁਝ ਉਦਮ ਕੀਤਾ।" —ਪਰ ਸਤਿਗੁਰੂ ਜੀ ਨੂੰ ਛੇਤੀ ਹੀ ਮਾਮੀ ਵਲੋਂ ਕੁਝ ਰਕਮ ਮਿਲ ਗਈ ਜਿਸ ਨਾਲ ਦੁਕਾਨਦਾਰੀ ਦਾ ਧੰਧਾ ਵਡੇਰੇ ਪੈਮਾਨੇ ਤੇ ਹੋ ਗਿਆ। ਜੱਸਾਂ ਜੀ ਹੁਣ ਢਿੱਡੋਂ ਖੁਸ਼ ਸਨ—ਬਾਹਲਾ ਸਮਾਂ ਦਰਸ਼ਨ ਮੇਲੇ ਦਾ ਵੀ ਲਾਹਾ ਸੀ ਤੇ ਥੁੜੋਂ ਵੀ ਕਿਸੇ ਗੱਲ ਦੀ ਪ੍ਰਤੀਤ ਨਹੀਂ ਸੀ ਹੁੰਦੀ।

ਡੇਢ ਕੁ ਸਾਲ ਬੀਤਣ ਉਪਰੰਤ ਮਾਤਾ ਜੱਸਾਂ ਦੇ ਸੁਆਮੀ ਉਸ ਪ੍ਰੋਗਰਾਮ ਨੂੰ ਰੂਪਮਾਨ ਕਰਨ ਲਗੇ ਜਿਸਦਾ ਹੁਣ ਤਕ ਕਿਸੇ ਨਾਲ ਜ਼ਿਕਰ ਨਹੀਂ ਸੀ ਤੇ ਜੋ ਅੰਦਰ ਹੀ ਅੰਦਰ ਉਸਰਦਿਆਂ-ਢਹਿੰਦਿਆਂ ਬਾਹਰਲੀ ਕਰਨੀ ਵਿਚ ਕਈ ਰੂਪਾਂ ਵਿਚ ਉਘੜਦਾ ਰਿਹਾ ਸੀ। ਸਤਿਗੁਰੂ ਜੀ ਨੇ ਆਪਣੇ ਜਾਣੂੰਆਂ-ਪਛਾਣੂੰਆਂ ਨੂੰ ਚਿੱਠੀਆਂ ਲਿਖੀਆਂ, ਸੁਨੇਹੇ ਭੇਜੇ ਅਤੇ ਅੰਤਰ-ਖਿੱਚਾਂ ਪਾਈਆਂ। ਅਪਰੈਲ ੧੯੫੭ ਦਿ: ਵੈਸਾਖੀ ੧੯੧੪ ਬਿ: ਨੂੰ ਜਦੋਂ ਦੇਸ਼ ਦੇ ਕਈ ਇਲਾਕਿਆਂ ਵਿਚ ਅੰਗਰੇਜ਼ੀ ਰਾਜ ਵਿਰੁਧ ਬਗਾਵਤ ਭੜਕਦੀ

ਵਾਲੀ ਸੀ। ਓਦੋਂ ਭੈਣੀ ਸਾਹਿਬ ਪੱਲਿਓਂ ਖੁਲ੍ਹਾ ਖਰਚ ਕਰਕੇ ਇਕ ਮੇਲਾ ਰਚਿਆ।

ਇਹੋ ਮੇਲਾ ਨਵੇਂ ਸਮਾਜ ਦਾ—ਸੰਤ ਖਾਲਸਾ ਦੀ ਰਚਨਾ ਦਾ—ਆਰੰਭ ਮੇਲਾ ਸੀ।

ਮਾਤਾ ਜੱਸਾਂ ਜੀ ਦੀਆਂ ਗੁੱਝੀਆਂ ਖੁਸ਼ੀਆਂ ਦਾ ਕੀ ਠਿਕਾਣਾ ਸੀ ਜਦੋਂ ਉਹਨਾਂ ਦੇ ਸਿਰ ਦਾ ਸਾਈਂ ਅਨੇਕਾਂ ਲੋਕਾਂ ਦਾ ਸਿਰਮੌਰ ਬਣਿਆ, ਪ੍ਰਬੰਧ ਲਈ ਏਧਰ-ਓਧਰ ਘੁੰਮ ਰਿਹਾ ਸੀ। ਲੋਕਾਂ ਨੂੰ ਹੁਕਮ ਦੇ ਦਿਵਾ ਰਿਹਾ ਸੀ ਅਤੇ ਆਏ ਹੋਏ ਸੈਂਕੜੇ ਲੋਕ ਉਸਦੀ ਅਵਾਜ਼ ਨੂੰ ਖੁਦਾਈ ਸਤਿਕਾਰ ਦੇ ਰਹੇ ਸਨ। ਜਿੱਥੇ ਮਾਤਾ ਜੱਸਾਂ ਜੀ ਦੀ ਸੱਸ ਆਪਣੇ ਪੁੱਤਰ ਦੀਆਂ ਕਰਨੀਆਂ ਤੋਂ ਸਦਕੇ ਜਾ ਰਹੀ ਸੀ ਓਥੇ ਖੁਦ ਜੱਸਾਂ ਜੀ ਦੀਆਂ ਨਜ਼ਰਾਂ ਆਪਣੇ ਸੁਆਮੀ ਦੇ ਚਰਨਾਂ ਦੇ ਨਾਲ ਨਾਲ ਉਠ ਬੈਠ ਰਹੀਆਂ ਸਨ।

ਸੰਤ ਖਾਲਸਾ ਦੀ ਰਚਨਾ ਉਪਰਤ ਮਾਤਾ ਜੱਸਾਂ ਜੀ ਦੇ ਕੰਮ ਵਧ ਗਏ। ਸਸ ਤਾਂ ਸੱਠਾਂ ਦੀ ਹੋਣ ਕਰਕੇ ਬਾਹਲੀ ਭੱਜ ਨੱਠ ਨਹੀਂ ਸੀ ਕਰ ਸਕਦੀ ਪਰ ਜੱਸਾਂ ਜੀ ਮੁਖ ਨਾਮਧਾਰੀ ਕੇਂਦਰ ਏਥੇ ਹੀ ਸਥਾਪਤ ਹੋ ਜਾਣ ਕਾਰਨ ਰੁਝੇਵਿਆਂ ਵਿਚ ਵਧੇਰੇ ਵਿਅਸਤ ਹੋ ਗਏ। ਨਾਮਧਾਰੀਆਂ ਦੇ ਆਮ ਨੇਮ ਵਾਂਗ ਮਾਤਾ ਜੱਸਾਂ ਜੀ ਅੰਮ੍ਰਿਤ ਵੇਲੇ ਉਠ ਸ਼ਨਾਨ ਕਰਕੇ ਵਾਹੀ ਮਾਲਾ ਭਜਨ ਦੀਆਂ ਕਰਦੇ ਅਤੇ ਦਿਨ ਚੜ੍ਹੇ ਪੰਜ ਪੱਤਰੇ ਪਾਠ ਗੁਰਬਾਣੀ ਦਾ ਕਰਦੇ। ਅੱਖਰ ਗਿਆਨ ਉਹਨਾਂ ਨੂੰ ਪਹਿਲਾਂ ਤੋਂ ਸੀ। ਉਹਨਾਂ ਦਿਨਾਂ ਵਿਚ ਚੱਕੀਆਂ ਨਾਲ ਹੀ ਆਟਾ ਪੀਸਿਆ ਜਾਂਦਾ ਸੀ। ਮਾਤਾ ਜੱਸਾਂ ਜੀ ਵੀ ਚੱਕੀ ਚਲਾਇਆ ਕਰਦੇ, ਬੀਬੀ ਦਇਆ ਕੌਰ ਵੀ ਆਟਾ ਪੀਹਿਆ ਕਰੇ। ਹੋਰ ਵੀ ਗਲੀ-ਗੁਆਂਢ ਦੀਆਂ ਇਸਤਰੀਆਂ ਜਾਂ ਡੇਰੇ ਦਰਸ਼ਨ ਆਈਆਂ ਬੀਬੀਆਂ ਸੇਵਾ ਵਜੋਂ ਭਾਂਡੇ ਮਾਂਜਣ ਤੋਂ ਬਿਨਾ ਆਟਾ ਵੀ ਪੀਹਿਆ ਕਰਦੀਆਂ। ਰੋਜ਼ਾਨਾ ਪੰਦਰਾਂ ਵੀਹਾਂ ਸਰੀਰਾਂ ਤੋਂ ਲੈ ਕੇ ਸੌ-ਸੈਂਕੜੇ ਤਕ ਦੀਆਂ ਵਹੀਰਾਂ ਨਵੇਂ ਤੀਰਥ ਦੀ ਯਾਤਰਾ ਨੂੰ ਤੁਰੀਆਂ ਰਹਿੰਦੀਆਂ। ਉਹਨਾਂ ਦੇ ਲੰਗਰ ਪਾਣੀ ਦਾ ਪ੍ਰਬੰਧ ਕਰਨਾ ਲਾਜ਼ਮੀ ਸੀ। ਇਸ ਤੋਂ ਬਿਨਾ ਗੁਰੂ ਕੇ ਲੰਗਰ ਨੂੰ ਸਥਾਈ ਮਹਾਨਤਾ ਦੇਣ ਲਈ ਵੀ ਨਿੱਤ ਦਾ ਲੰਗਰ ਜਾਰੀ ਹੋ ਗਿਆ ਜਿਸ ਤੋਂ ਹਰ ਰਾਹੀ ਮੁਸਾਫਰ ਲਾਭ ਪ੍ਰਾਪਤ ਕਰਦਾ ਸੀ।

ਇਕ ਦਿਨ ਵਿਨੋਦੀ ਸਤਿਗੁਰੂ ਜੀ ਆਪ ਜੱਸਾਂ ਜੀ ਨਾਲ ਪੀਹਣ ਜਾ ਬੈਠੇ। ਸੁਆਲ ਸਿਰਫ ਵਿਨੋਦ ਦਾ ਹੀ ਨਹੀਂ ਸੀ, ਸਗੋਂ, ਇਕ ਤਾਂ ਉਸ ਬਰਾਬਰੀ ਦਾ ਸੀ ਜਿਸ ਨਾਲ ਇਸਤਰੀ ਜ਼ਿੰਮੇ ਲਗੇ ਕੰਮ ਸ਼ਰਮ ਦਾ ਮੁਕਾਮ ਨਹੀਂ ਸਨ ਦੂਜੇ ਹਰ ਆਏ ਗਏ ਦੀ ਪ੍ਰਸ਼ਾਦ ਪਾਣੀ ਦੀ ਸੇਵਾ ਲਾਜ਼ਮੀ ਸੀ। ਏਨੇ ਨੂੰ ਬਾਬਾ ਸੁੱਧ ਸਿੰਘ ਮਦੌਰ (ਅੰਬਾਲਾ) ਵਾਲੇ ਨੇ ਆ ਵੇਖਿਆ ਨਮਰਤਾ ਸਹਿਤ ਅਰਜ਼ ਕਰਕੇ ਬਾਬਾ ਜੀ ਨੇ ਸਤਿਕਾਰ ਵਜੋਂ ਸਤਿਗੁਰੂ ਜੀ ਨੂੰ ਚੱਕੀ ਪੀਹਣੋਂ ਹਟਾ ਦਿਤਾ ਅਤੇ ਆਪ ਚੱਕੀ ਤੇ ਲਗ ਗਏ।

ਅਜਿਹੀਆਂ ਘੜੀਆਂ ਮਾਤਾ ਜੱਸਾਂ ਜੀ ਦੇ ਜੀਵਨ ਵਿਚ ਅੰਮ੍ਰਿਤ ਘੋਲ ਜਾਂਦੀਆਂ।

੧੮੫੮ ਵਿਚ ਸਿਆਹੜ ਜ਼ਿਲਾ ਲੁਧਿਆਣਾ ਵਿਚ ਇਸਤਰੀਆਂ ਨੂੰ ਪੂਰੀ ਤਰ੍ਹਾਂ, ਸਨਮਾਨਣ ਅਥਵਾ ਪੁਰਸ਼ ਦੇ ਬਰਾਬਰ ਦਰਜਾ ਦੇਣ ਦਾ ਅਵਸਰ ਆਇਆ ਤਾਂ ਮਾਤਾ ਜੱਸਾਂ ਜੀ ਸਮੇਤ ਆਪਣੀਆਂ ਧੀਆਂ ਤੇ ਸੱਸ ਦੇ ਸਿਆਹੜ ਪਹੁੰਚ। ਅੰਮ੍ਰਿਤ ਛਕਿਆ ਅਤੇ ਮਰਿਆਦਾ ਅਨਸਾਰ ਕਛਹਿਰੇ ਪਾਏ। ਇਸ ਨਾਲ ਸੁੱਚਮ ਦਾ ਢੰਗ ਵੀ ਪਹਿਲਾਂ ਤੋਂ ਵਧੇਰੇ ਅਪਣਾਇਆ ਗਿਆ। ਮਾਤਾ ਜੱਸਾਂ ਜੀ ਇਸ ਪੱਖੋਂ ਸਤਿਗੁਰੂ ਜੀ ਦੇ ਪੂਰੇ ਸਹਿਯੋਗੀ ਸਨ। ਸਾਰਾ ਗੁਰੂ ਪ੍ਰਵਾਰ, ਬਿਨਾ ਬਾਬਾ ਜੱਸਾ ਸਿੰਘ ਜੀ ਦੇ, ਅੰਮ੍ਰਿਤ ਅਤੇ ਕੰਘੇ ਕੜੇ ਕਛਹਿਰੇ ਦਾ ਧਾਰਨੀ ਹੋ ਗਿਆ। ਬਾਬਾ ਜੱਸਾ ਸਿੰਘ ਜੀ ਨੇ ਕਛਹਿਰਾ ਭਾਵੇਂ ਨਹੀਂ ਧਾਰਨ ਕੀਤਾ ਸੀ। ਪਰ ਉਹ ਵੀ ਵਿਧੀਵਤ ਭਜਨ ਪੁੱਛ ਕੇ ਸੰਨ ੫੭ ਤੋਂ ਹੀ ਚੁਅਖਰੇ ਦਾ ਸਿਮਰਨ ਕਰਨ ਲਗ ਪਏ ਸਨ। ਹੁਣ ਇਹ ਸਾਰਾ ਪਰਿਵਾਰ ਆਪਣੇ ਹੀ ਇਕ ਮੈਂਬਰ ਦਾ, ਜੋ ਗੁਰੂ ਰੂਪ ਵਿਚ ਸਥਾਪਤ ਹੋ ਚੁਕਾ ਸੀ, ਵਿਧੀਵਤ ਸਿਖ ਬਣ ਗਿਆ।

੧੮੬੧ ਵਿਚ, ਅਧ ਕੁੰਭੀ ਦੇ ਮੇਲੇ ਤੇ ਹਰਿਦੁਆਰ ਜਾਣ ਲਈ ਸਤਿਗੁਰੂ ਜੀ ਨੇ ਡੇਢ ਕੁ ਸੌ ਨਾਮਧਾਰੀਆਂ ਨੂੰ ਸੱਦਾ ਘੱਲਿਆ। ਮਾਤਾ ਜੱਸਾਂ ਜੀ ਵੀ ਬੇਨਤੀ ਕੀਤੀ : ਸਾਨੂੰ ਵੀ ਨਾਲ ਲੈ ਚਲੋ, ਬਾਪੂ ਜੀ ਵੀ ਹਰਿਦੁਆਰ ਯਾਤਰਾ ਤੇ ਜਾਣਾ ਚਾਹੁੰਦੇ ਹਨ, ਮੈਂ ਨਾਲ ਰਹਾਂ ਗੀ ਤਾਂ ਸੇਵਾ ਸੰਭਾਲ ਕਰਾਂ ਗੀ, ਬੇਨਤੀ ਮੰਨੀ ਗਈ। ਤੇ ਦੂਹਾਂ ਧੀਆਂ ਨਾਲ ਜੱਸਾਂ ਜੀ ਵੀ ਸੰਗਤ ਨਾਲ ਤੁਰ ਪਏ।

ਅਧ ਕੁੰਭੀ ਤੇ ਹਰਿਦੁਆਰ ਗਿਆਂ ਓਥੋਂ ਦੇ ਸੰਤਾਂ ਮਹੰਤਾਂ ਅਤੇ ਪੰਡਿਆਂ ਦਾ ਵਤੀਰਾ ਵੇਖ ਕੇ ਅਤੇ ਤੀਰਥ ਯਾਤਰਾ ਲਈ ਗਏ ਲੋਕਾਂ ਦਾ ਸਿਖਰ ਦਾ ਸੁਆਰਥ ਤੇ ਬੇਮਰਯਾਦਗੀ

ਤਕ ਕੇ ਸਤਿਗੁਰੂ ਜੀ ਬੇਚੈਨ ਹੋ ਉਠੇ। ਸੁਭਾਅ ਵਿਚ ਕੁਝ ਤਣਾਅ ਆ ਗਿਆ ਅਤੇ ਨਾਲ ਹੀ ਹਕੀਕਤਾਂ ਦੀ ਪਛਾਣ ਨੇ ਐਸਾ ਰੋਹ ਪੈਦਾ ਕਰ ਦਿਤਾ ਕਿ ਉਹ ਬੇ-ਪਰਵਾਹ ਹੋ ਕੇ ਵਿਚਰਨ ਲਗੇ। ਮਾਤਾ ਜੱਸਾਂ ਜੀ ਨੂੰ ਆਪਣੇ ਪਤੀਦੇਵ ਦੀ ਅਵਸਥਾ ਤੇ ਹੈਰਾਨਗੀ ਵੀ ਹੁੰਦੀ ਸੀ ਤੇ ਤਰਸ ਵੀ ਆ ਰਿਹਾ ਸੀ। ਕਦੇ ਉਹ ਬੜੇ ਸ਼ਾਂਤ ਹੁੰਦੇ ਪਰ ਕਦੇ ਕਦੇ ਭੈ ਦਾਇਕ ਰੂਪ ਧਾਰ ਲੈਂਦੇ।

ਇਕ ਦਿਨ ਮਾਤਾ ਜੱਸਾਂ ਜੀ ਨੂੰ ਇਕ ਨਵੇਂ ਸਾਕਦਾਰ ਦੀ ਦੱਸ ਪਾਈ ਗਈ। ਸਾਰੀ ਸੰਗਤ ਜਨਕ ਤਲਾਅ ਤੇ ਪਹੁੰਚੀ—ਡੇਰਾ ਭੀਮ ਗੋਡੇ. ਨਜ਼ਦੀਕ ਸੀ ਬਾਬਾ ਜਵਾਹਰ ਸਿੰਘ ਜੀ ਨੇ ਤਾਲਾਬ ਦਾ ਨਾਮ ਪੁਛਿਆ। ਸਤਿਗੁਰੂ ਜੀ ਤੁਰੰਤ ਬੋਲੇ :'ਤੂੰ ਤਾਂ ਰਾਜਾ ਜਨਕ ਸਾ, ਜੱਸਾਂ ਤੇਰੀ ਪੁਤਰੀ ਸੀ। ਇਹ ਤੇਰਾ ਤਲਾਉ ਹੈ।' ਮਾਤਾ ਜੱਸਾਂ ਜੀ ਸੋਚੀਂ ਪੈ ਗਏ, ਇਹ ਰਿਸ਼ਤਾ ਕਿਸ ਪੱਖੋਂ ਪੈਦਾ ਕੀਤਾ ਗਿਆ।

ਸਤਿਗੁਰਾਂ ਦੇ ਤੇਜ ਮਈ ਸਰੂਪ ਦਾ ਭੈ ਹਰੇਕ ਉਤੇ ਸੀ। ਗੰਗਾ ਕਿਨਾਰੇ ਭਰਮਣ ਕਰਦਿਆਂ ਉਹ ਕਿਸੇ ਦਾ ਵੀ ਲਿਹਾਜ ਨਹੀਂ ਸੀ ਕਰਦੇ। ਜਿਸਦੀ ਕਰਨੀ ਗਲਤ ਜਾਂ ਮਸ਼ਕੂਕ ਦਿਸਦੀ ਤੁਰਤ ਸਜ਼ਾ ਮਿਲਦੀ। ਇਸ ਤੋਂ ਬਰੀ ਨਾ ਧੀਆਂ ਸਨ ਨਾ ਪਤਨੀ ਤੇ ਨਾ ਹੀ ਕੋਈ ਹੋਰ। ਥੋੜੀ ਥੋੜੀ ਠੋਕਾ-ਠਾਕੀ ਜਦੋਂ ਪੁਤਰੀਆਂ ਨੂੰ ਵੀ ਹੋ ਗਈ ਤਾਂ ਜਸਾਂ ਜੀ ਨੇ ਸ਼ਿਵ ਸਰੂਪ ਪਤੀ ਦੇਵ ਨੂੰ ਅਰਜ਼ ਕੀਤੀ 'ਕੁੜੀਆਂ ਮਾਰ ਵੱਢ ਕੇ ਸੁਟੀਆਂ ਹੈਨ, ਇਹਨਾਂ ਨੂੰ ਕੁਛ ਛੁੜਣ ਨੂੰ ਨਹੀਂ ਦੇਣਾ ? ਬਚਨ ਕੀਤਾ : ਛੁੜਾਓ (ਜੇ ਜੀ ਕਰਦਾ ਏ !)' ਮਾਈ ਜੱਸਾਂ ਜੀ ਚੂਰੀ ਕੁਟ ਕੇ ਛੁੜਾਈ।

ਪਰ ਸ਼ਾਮਾਂ ਵੇਲੇ ਤੋਂ ਪਹਿਲਾਂ ਪਹਿਲਾਂ ਮਾਤਾ ਜੱਸਾਂ ਜੀ ਦੀ ਵਾਰੀ ਵੀ ਆ ਗਈ। ਗੰਗਾ ਸ਼ਨਾਨ ਕਰਨ ਗਿਆਂ ਦੋ ਗੋਤੇ ਇਹਨਾਂ ਨੂੰ ਵੀ ਮਿਲ ਗਏ। ਕਾਰਨ ਸੀ ਕੰਨਾਂ ਵਿਚ ਪਈਆਂ ਹੋਈਆਂ ਡੰਡੀਆਂ। ਸਿੱਖਾਂ ਨੂੰ ਬਥੇਰੀ ਆਵਾਜ਼ ਦਿਤੀ, 'ਤੁਸੀਂ ਮੇਰੇ ਏਤਨੇ ਪੁਤਰ ਹੋ, ਛੁਡਾਇ ਦਿੰਦਿਓ।' ਪਰ ਕੌਣ ਛੁਡਾਂਦਾ ਭਾਵੇ ਤੋਂ। ਗੁਰੂ ਜੀ ਨੇ ਜੱਸਾਂ ਜੀ ਦੇ ਕੰਨਾਂ ਤੋਂ ਡੰਡੀਆਂ ਲਾਹ ਕੇ ਗੰਗਾ ਵਿਚ ਵਗਾਹ ਮਾਰੀਆਂ। ਬਚਨ ਕੀਤਾ : ਗੰਗਾ ਡੰਡੀਆਂ ਮੰਗਦੀ ਹੈ। ਅਸਲ ਵਿਚ ਸਤਿਗੁਰੂ ਜੀ ਨੂੰ ਗਹਿਣੇ ਦਾ ਸ਼ੌਕ, ਜਿਸ ਕਾਰਨ ਇਹ ਮਰਦਾਵੀਂ ਗੁਲਾਮੀ ਪਰਵਾਨ ਕਰਦੀਆਂ ਹਨ, ਅਖਰਦਾ ਸੀ। ਉਹ ਇਸਤਰੀ ਨੂੰ ਮਰਦਾਂ ਵਾਂਗ ਸਾਂਵਿਆਂ - ਸਿੱਧਰਿਆਂ ਤੇ ਸਾਫ ਸੁਥਰਾ ਵੇਖਣਾ ਲੋੜਦੇ ਸਨ—ਵਖਾਵੇ ਦੀ ਖੂਬ ਸੂਰਤੀ ਨਾ ਪਸੰਦ ਕਰਦੇ ਸਨ।

ਭੀਮ ਗੋਡੇ ਪਾਸ ਲਗੇ ਡੇਰੇ ਵਿਚ ਇਕ ਰਾਤੀਂ ਪਹਿ-ਰੂਏ ਸਿੰਘ ਨੂੰ ਸੱਦ ਕੇ ਪੁਛਿਆ : ਇਹ ਕੁਤਾ ਕਿਉਂ ਭੌਂਕਿਆ ਹੈ ? ਪਹਿਰੇ ਵਾਲੇ ਦਸਿਆ : ਇਕ ਜ਼ਨਾਨੀ ਹੁਕਾ ਪੀ ਰਹੀ ਹੈ। 'ਸ੍ਰੀ ਸਤਿਗੁਰੂ ਜੀ ਜੱਸਾਂ ਕੋ ਨਾਲ ਲੈਕੇ ਗਏ। ਜਾਕੇ ਬੁਢੀ ਨੂੰ ਪੁਛਿਆ ਤੇਰੀ ਕੀ ਜਾਤ ਹੈ ? ਉਹ ਬੋਲੀ : ਮੈਂ ਤਰਖਾਣੀ ਹਾਂ। ਉਹ ਤੀਵੀਂ ਹੁਕਾ ਅੱਗੇ ਨੂੰ ਕਰੇ। ਜੱਸਾਂ ਜੀ ਨੂੰ ਕਹੇ : ਹੁੱਕਾ ਪੀ ਲੈ। ਮਾਤਾ ਜੱਸਾਂ ਜੀ ਪਿਛਾਂ ਨੂੰ ਹਟਦੀ ਜਾਵੇ ਨਾਲੇ ਗਾਲਾਂ ਕਢੇ।' ਸਤਿਗੁਰੂ ਜੀ ਦਰਸਾਇਆ : ਸਾਡਾ ਸਮਾਜ ਇਥੋਂ ਜਿਹਾ ਹੀ ਸੀ, ਜਿਹੋਂ ਉਠਕੇ, ਸਿੱਖੀ ਰਹੁਰੀਤ ਅਪਣਾ ਕੇ ਸੁਅੱਛ ਜੀਵਨ ਵਿਚ ਦਾਖਲ ਹੋਏ ਹਾਂ—ਟਾਕਰਾ ਕਰੋ।

ਮਾਤਾ ਜੱਸਾਂ ਜੀ ਜਦ ਤਕ ਗੰਗਾ ਰਹੇ ਥਰ-ਥਰ ਕੰਬਦੇ ਰਹੇ : ਪਤਾ ਨਹੀਂ ਕਦੋਂ ਕੀ ਹੋ ਜਾਵੇ ? ਕਈ ਵਾਰ ਸੋਚਣ ਚੰਗਾ ਹੁੰਦਾ ਜੇ ਨਾ ਆਉਂਦੀਆਂ। ਕਦੀ ਖਿਆਲ ਆਵੇ ਚਲੋ ਗੰਗਾ ਦੇ ਦਰਸ਼ਨ ਵੀ ਸਭਨਾਂ ਜੀਆਂ ਨਾਲ ਕਰ ਲਏ. ਜ਼ਰਾ. ਕੌੜੇ ਕਰਾਰੇ ਹੀ ਸਹੀ।

ਅਨੇਕਾਂ ਠੰਢੀਆਂ-ਤੱਤੀਆਂ ਕੌੜੀਆਂ ਯਾਦਾਂ ਨਾਲ, ਅੰਤ ਨੂੰ, ਭੈਣੀ ਸਾਹਿਬ ਆ ਗਏ। ਇਸਤਰੀ ਜਥੇ, ਜਿਸ ਨੇ ਰਲ ਕੇ ਮਹੀਨਾ ਭਰ ਗੁਰੂ ਦਰਸ਼ਨਾਂ ਦਾ ਅਨੰਦ ਤੇ ਤੀਰਥ ਯਾਤਰਾ ਦਾ ਲਾਭ ਉਠਾਇਆ ਸੀ—ਉਸ ਨਾਲੋਂ ਵਿਛੜਨ ਤੇ ਜੀ ਨਾ ਕਰੇ, ਪਰ ਘਰਾਂ ਨੂੰ ਤਾਂ ਪਰਤਣਾ ਹੀ ਪੈਣਾ ਸੀ! ਬੀਬੀ ਭੋਲੀ (ਸਤਿਗੁਰਾਂ ਦੇ ਮਾਮੇ ਦੇ ਪੁਤ ਦੀ ਪੋਤਨੀ—ਭਰਜਾਈ) ਤੇ ਬੀਬੀ ਦੌਲੀ ਲੁਧਿਆਣੇ ਜਾਣ ਲਈ ਲਾਟੋਂ ਵਾਲੇ ਰਸਤੇ ਤੇ ਪਈਆਂ। ਮਾਤਾ ਜੱਸਾਂ ਜੀ ਆਦਰ ਵਜੋਂ ਵੀ ਤੇ ਸੁਹੇਲ ਪੁਣੇ ਕਰਕੇ ਵੀ ਵਿਦਾ ਕਰਨ ਗਏ। ਰਾਹ ਵਿਚ ਗੰਗਾ ਦੀਆਂ ਯਾਦਾਂ ਸਾਂਝੀਆਂ ਹੋਣ ਲਗੀਆਂ। 'ਦੌਲੀ ਕਹੇ : ਮੇਰਾ ਚੁੰਡਾ ਕਤਰ ਲਿਆ ਹੈ। ਮਾਈ ਜੱਸਾਂ ਨੇ ਕਹਾ ਕਿ ਮੇਰਾ ਕੇਹੜਾ ਛਡਿਆ ਹੈ। ਭੋਲੀ ਨੇ ਕਹਾ ਕਿ ਜਿਤਨੀ ਮਾਰ ਪਈ ਹੈ ਸੋ ਫੁਲਾਂ ਵਾਂਗ ਲਗੀ ਹੈ। (ਉਂਜ) ਭੈ ਬੜਾ ਸੀ ਕਿ

ਮਾਰ ਨ ਦੇਵਣ। ਗੱਲਾਂ ਕਰਦੀ ਕਰਦੀ ਡਰ ਦੀ ਮਾਰੀ ਮਾਈ ਜੱਸਾਂ ਵੀ ਚਲੀ ਗਈ ਲੁਧਿਆਣੇ। ਮਾਮੀ ਰਾਮ ਕੌਰ ਨੂੰ ਕਹਿਣ ਲਗੀ ਕਿ ਮੈਨੂੰ ਲੁਕਾਇ ਲੈ। ਮੈਂ ਮਾਰ ਥੀਂ ਡਰਦੀ ਆਈ ਹਾਂ। ਮਾਮੀ ਨੇ ਕਹਾ : ਮੈਂ ਤੈਨੂੰ ਕਿਥੇ ਲੁਕਾਵਾਂ ਉਨਾਂ ਥੋਲੋਂ ਤਾਂ ਭੈ ਆਂਵਦਾ ਹੈ।' [ਸਤਿਗੁਰੂ ਬਿਲਾਸ]

ਮਾਤਾ ਜੱਸਾਂ ਜੀ ਨੇ ਗੰਗਾ-ਯਾਤਰਾ ਸਮੇ ਹੋਈਆਂ ਬੀਤੀਆਂ ਵਾਰਦਾਤਾਂ ਸੁਣਾਈਆਂ ਪਰ ਉਹ ਸਮਝ ਨ ਸਕੇ ਕਿ ਉਹਨਾਂ ਦਾ ਭਰਤਾਰ ਇਕ ਪਾਬੰਦ ਜੀਵਨ ਦੀ ਮੰਗ ਕਰਦਾ ਹੈ। ਜ਼ਾਬਤਾ ਉਹ ਫੌਜ ਵਿਚੋਂ ਲੈਕੇ ਆਇਆ, ਸਫਾਈ ਵੀ ਉਸ ਫੌਜੀ ਜੀਵਨ ਵਿਚੋਂ ਸਿਖੀ ਸਮਝੀ ਸੀ ਅਤੇ ਆਗਿਆ ਪਾਲਣ ਤਾਂ ਫੌਜ ਦਾ ਹੋਇਆ ਹੀ ਮੁਢਲਾ ਅਸੂਲ। ਸੋ ਜਦੋਂ ਕਿਤੇ ਇਹਨਾ ਗੱਲਾਂ ਵਿਚ ਮਾਤਾ ਜੀ ਦੀ ਲਾਪਰਵਾਹੀ ਕਰਕੇ ਵਿਘਨ ਪੈਂਦਾ। ਫਿਰ ਕੁਸ ਤੇਜ ਮਈ ਸਤਿਗੁਰੂ ਦੇ ਆਤਾਬ ਦਾ ਸਾਹਮਣਾ ਕਰਨਾ ਪੈਂਦਾ ਹੁਣ ਵੀ ਤਾਂ ਉਹ ਵਿਦਾ ਕਰਨ ਆਏ ਗੱਲਾਂ ਬਾਤਾਂ ਕਰਦੇ ਆਪਣੀਆ ਸਹੇਲੀਆਂ ਨਾਲ ਲੁਧਿਆਣੇ ਪਹੁੰਚ ਗਏ ਸਨ। ਘਟਨਾਵਾਂ ਦਸਦੀਆਂ ਹਨ : ਡਰਦੇ ਵੀ ਬੜੇ ਸਨ ਤੇ ਲਾਪਰਵਾਹੀ ਵੀ ਕਰ ਜਾਂਦੇ ਸਨ।

ਗੁਰੂ ਰਾਮ ਸਿੰਘ ਜੀ ਨੇ ਜਦੋਂ ਹਰਿਦੁਆਰ-ਯਾਤਰਾ ਤੋਂ ਨਾਲ ਆਏ ਸਿੰਘਾਂ ਨੂੰ ਵਿਦਾ ਕੀਤਾ ਤਾ ਘਰ ਆਇਆਂ, ਜੱਸਾਂ ਜੀ ਕਿਤੇ ਨਜ਼ਰ ਨ ਪਏ। ਪੁਛ ਗਿੱਛ ਤੋਂ ਨਾ ਕੁਝ ਮਾਤਾ ਸਦਾ ਕੌਰ ਜੀ ਦੱਸਿਆ ਨਾ ਧੀਆਂ-ਧਿਆਣੀਆਂ ਨੇ। ਸੁਰਾਗ ਨਿਕਲਿਆ ਜੱਸਾਂ ਜੀ ਬੀਬੀ ਭੋਲੀ ਤੇ ਦੋਲੀ ਨੂੰ ਵਿਦਾ ਕਰਨ ਗਏ ਸਨ।

ਸਤਿਗੁਰੂ ਜੀ ਜੱਸਾਂ ਜੀ ਦਾ ਪਤਾ ਕਰਨ ਗਿਆਂ ਆਪਣੇ ਸਹੁਰੇ ਪਿੰਡ ਧਰੋੜੀਂ ਜਾ ਨਿਕਲੇ। ਉਹਨਾ ਕਿਸੇ ਤੋਂ ਜੱਸਾਂ ਜੀ ਬਾਰੇ ਪ੍ਰਮੁਖ ਰੂਪ ਵਿਚ ਪਤਾ-ਸੁਤਾ ਨ ਕੀਤਾ ਸਗੋਂ ਹੋਰ ਹੋਰ ਬਚਨ ਕਰਦਿਆਂ ਕੁਛ ਸਮਾਂ ਬਿਤਾਇਆ। ਫੇਰ ਅੰਮ੍ਰਿਤ ਵੇਲੇ ਉਠ ਇਸ਼ਨਾਨ ਪਾਣੀ ਕਰ ਭਜਨ ਕਰਦੇ ਦਿਨ ਚੜ੍ਹਨੋਂ ਪਹਿਲਾਂ ਹੀ ਲੁਧਿਆਣੇ ਮਾਮੀ ਜੀ ਦੇ ਘਰ ਪਹੁੰਚ ਗਏ। ਜਦੋਂ ਸਾਰਾ ਪ੍ਰਵਾਰ ਭਜਨ ਪਾਠ ਤੋਂ ਵਿਹਲਾ ਹੋਇਆ ਤਾਂ ਮਾਮੀ ਰਾਮ ਕੌਰ ਨੇ ਹੋਰ ਗੱਲਾਂ ਕਰਦੇ ਕਰਦੇ ਮਨ ਦੀ ਗੱਲ ਵੀ ਆਖ ਦਿਤੀ : ਤੂੰ ਇਹਨੂੰ ਕਾਹਨੂੰ ਘੂਰਦਾ ਏਂ ?

ਇਹ ਸਤਿਗੁਰੂ ਜੀ ਦਾ ਹਾਰਦਿਕ ਪ੍ਰੇਮ ਹੀ ਤਾਂ ਸੀ ਕਿ ਉਹ ਜੱਸਾਂ ਜੀ ਨੂੰ ਘਰ ਨਾ ਵੇਖ ਕੇ ਉਸੇ ਵੇਲੇ ਢੂੰਡ ਵਿਚ ਤੁਰ ਪਏ। ਅਨੁਮਾਨ ਸੀ : ਪੇਕੀਂ ਗਈ ਹੋਵੇਗੀ। ਓਥੇ ਨਜ਼ਰ ਨ ਪਏ ਤਾਂ ਰਾਤੋ ਰਾਤ ਪੈਦਲ ਮਾਰਚ ਕਰਦਿਆਂ ਲੁਧਿਆਣੇ ਪਹੁੰਚੇ। ਓਥੇ ਗੁੱਸੇ ਰਾਚੀ ਨਹੀਂ ਹੋਏ। ਮਾਮੀ ਜੀ ਪੇਸ਼ਬੰਦੀ ਕੀਤੀ ਹੋਈ ਸੀ। ਨਾਲ ਲੈਕੇ ਆਉਂਦਿਆ ਵੀ ਕੋਈ ਭੈਦਾਇਕ ਗੱਲ ਨਹੀਂ ਕੀਤੀ। ਸਗੋਂ ਭੈਣੀ ਸਾਹਿਬ ਪੁੱਜ ਕੇ ਹਸਦਿਆਂ ਰਸਦਿਆਂ ਏਨਾ ਹੀ ਆਖਿਆ ! "ਜੱਸਾਂ ਤੂੰ ਡਰੀ ਕਿਉਂ ਸੀ ? ਡਰਨ ਵਾਲੀ ਕੇਹੜੀ ਗੱਲ ਸੀ।) ਸੰਤਾਂ ਕੇ ਬਚਨ ਐਸੇ ਹੀ ਹੁੰਦੇ ਹੈਂ"

ਮਾਤਾ ਜੱਸਾਂ ਜੀ ਨੇ ਨਾਮਧਾਰੀਆਂ ਨੂੰ, ਦੀਵਾਨ ਲਗੇ ਸਮੇਂ, ਸੂਤਰ ਪੈਂਦਿਆਂ (ਨਾਮ ਬਾਣ ਦੀ ਮਸਤੀ ਵਿਚ ਝੂਮਣਾ, ਨੱਚਣਾ) ਕਈ ਵਾਰ ਡਿੱਠਾ ਸੀ ਪਰ ਆਪ ਇਸ ਦਾ ਅਨੁਭਵ ਨਹੀਂ ਸੀ। ਇਕ ਦਿਨ ਘਰ ਬੈਠਿਆਂ ਉਹਨਾਂ ਪੁੱਛ ਹੀ ਲਿਆ : ਜੀ ਸੂਤਰ ਕਿਸ ਨੂੰ ਕਹਿੰਦੇ ਹੈ। ਬਚਨ ਕੀਤਾ : ਵਿਖਾਵਾਂਗੇ।" ਸਤਿਗੁਰੂ ਜੀ ਇਕਾਂਤ ਬੈਠਕੇ ਭਜਨ ਬੰਦਗੀ ਕੀਤਾ ਕਰਦੇ ਸਨ। ਇਕ ਸਮੇਂ ਉਹਨਾਂ ਦੀ ਵਿਸ਼ੇਸ਼ ਹਾਲਤ ਸੀ। ਉਹ ਕਿਸੇ ਨਾਲ ਰਾਮਸਰ ਆ ਗਏ। ਜੱਸਾਂ ਜੀ ਵੀ ਓਥੇ ਸਨ ਤੇ ਹੋਰ ਵੀ ਕਈ ਬੀਬੀਆਂ ਨਾਲ ਬੈਠੀਆਂ ਸਨ। ਸਤਿਗੁਰੂ ਜੀ ਦੇ ਦਰਸ਼ਨ ਕਰਦਿਆਂ ਹੀ ਸਭ ਨੂੰ ਪ੍ਰੇਮ ਦਾ ਇਕ ਅਜਿਹਾ ਝਟਕਾ ਲਗਾ ਕਿ ਸਭ ਵੈਰਾਗਵਾਨ ਹੋ ਗਈਆਂ। ਮਸਤੀ ਵਿਚ ਸਿਰ ਮਾਰਨ, ਅਨੇਕ ਭਾਂਤ ਦੇ ਬੋਲੇ ਕਰਨ ਤੇ ਭੂਰੀ ਵਾਂਗ ਘੁੰਮਣ ਲਗੀਆਂ।

੧੮੬੩ ਜੂਨ ਦੀਆਂ ਗਰਮੀਆਂ ਵਿਚ ਖੋਟਿਆਂ (ਜ਼ਿਲਾ ਫੀਰੋਜ਼ਪੁਰ) ਦੇ ਮੇਲੇ ਸਮੇਂ ਜਿਸ ਵਿਚ ਨਾਮਧਾਰੀ ਅਨੰਦ ਮਰਯਾਦਾ ਦਾ ਆਰਭ ਕੀਤਾ ਗਿਆ, ਪੁਲਿਸ ਦੀ ਨਿਗਰਾਨੀ ਵਿਚ ਸਤਿਗੁਰਾਂ ਦਾ ਘਰ ਆਉਣਾ ਮਾਤਾ ਜੱਸਾਂ ਜੀ ਨੂੰ ਚੰਗਾ ਨਾ ਲਗਾ। ਪਰ ਜਦੋਂ ਉਹਨਾਂ ਵੇਖਿਆ ਕਿ ਉਹਨਾਂ ਦੇ ਪਤੀ ਦੇਵ ਨੂੰ ੨੯ ਦਿਨਾਂ ਲਈ ਰੋਜ਼ ਡੀ.ਸੀ. ਦੀ ਕਚਹਿਰੀਏ ਹਾਜ਼ਰ ਹੋਣਾ ਪਿਆ ਤਾਂ ਉਹਨਾਂ ਨੂੰ ਸਪਸ਼ਟ ਹੋ ਗਿਆ ਕਿ ਗੱਲ ਕੇਵਲ ਸਿੱਖੀ ਦੇ ਮੁੜ ਸੁਰਜੀਤ ਕਰਨ ਦੀ ਹੀ ਨਹੀਂ, ਇਸ ਦੇ ਪਿਛੇ ਕੁਝ ਹੋਰ ਮਕਸਦ ਵੀ ਹੈ। ਉਹ ਰਾਜਨੀਤਕ ਸਥਿਤੀ ਤੇ ਲੋਕਾਂ ਨੂੰ ਬਾਰੀਕੀ ਨਾਲ ਨਹੀਂ ਸਨ ਲੈਂਦੇ। ਉਹ ਕੇਵਲ ਪਰਵਾਰਕ ਇਸਤਰੀ ਸਨ।

ਘਰ-ਪਰਵਾਰ ਅਤੇ ਸਿਖ-ਸੰਗਤਾਂ ਦੇ ਸੁਆਗਤ ਸਤਿਕਾਰ ਵਿਚ ਗੁਆਚਿਆਂ ਵੀ ਕਦੇ ਕਦੇ ਉਹਨਾਂ ਨੂੰ ਇਹ ਗੱਲ ਅਸ਼ਾਂਤ ਕਰ ਜਾਂਦੀ ਕਿ ਉਹਨਾਂ ਦੀ ਛੋਟੀ ਧੀ ਦਾ ਘਰ ਵਾਲਾ ਸਿਖੀ ਸਰੂਪ ਦਾ ਧਾਰਨੀ ਬਣਨ ਤੋਂ ਮੁਤਿਆ ਹੋਇਆ ਹੈ ਅਤੇ ਏਧਰ ਉਹਨਾਂ ਦੀ ਦਇਆ ਕੌਰ ਅਜਿਹੀ ਹਾਲਤ ਵਿਚ ਉਹਦੇ ਘਰ ਜਾਣੋਂ ਇਨਕਾਰੀ ਸੀ। ਭਾਵੇਂ ਪੇਕੇ ਘਰ ਵਿਚ ਦਇਆ ਕੌਰ ਜੀ ਲਈ ਰੁਝੇਵੇਂ ਕਾਫੀ ਸਨ ਅਤੇ ਉਨ੍ਹਾਂ ਕਦੇ ਸਹੁਰੇ ਘਰ ਜਾਣ ਬਾਰੇ ਬਾਹਲੀ ਉਤਸੁਕਤਾ ਨਹੀਂ ਸੀ ਵਖਾਈ ਤਾਂ ਵੀ ਇਕ ਮਾਂ ਨੂੰ ਕਦੋਂ ਅਨੁਭਵ ਹੋਣੋਂ ਰਹਿ ਸਕਦਾ ਹੈ ਕਿ ਧੀਆਂ ਦਾ ਆਪਣੇ ਸਹੁਰੇ ਘਰ ਹੀ ਜਾਣਾ—ਰਹਿਣਾ ਮੁਨਾਸਬ ਹੁੰਦਾ ਹੈ।

ਪਿੰਡ ਭੈਣੀ ਸਾਹਿਬ ਦਾ ਇਕ ਹਿੰਦੂ ਚੌਕੀਦਾਰ ਸੀ। ਉਹ ਲੋੜ ਵੇਲੇ ਗੁਰੂ ਘਰੋਂ ਪ੍ਰਸ਼ਾਦਾ ਤੇ ਸਰਦਾਈ ਵਗੈਰਾ ਛੱਕ ਜਾਂਦਾ। ਮਾਤਾ ਜੱਸਾਂ ਜੀ ਨਾਲ ਉਸਨੇ ਸਾਕਾਦਾਰੀ ਜਤਲਾਣ ਲਈ 'ਭੂਆਂ' ਸ਼ਬਦ ਨਾਲ ਸੰਬੋਧਨ ਕਰਨਾ ਸ਼ੁਰੂ ਕਰ ਦਿਤਾ। ਸੰਗਤ ਮਾੜੀ ਅਤੇ ਨੀਅਤ ਦੇ ਖੋਟੇ ਹੋਣ ਕਾਰਨ ਉਸਨੂੰ ਇਹ ਮੁਫਤ ਛਕਣ-ਛਕਾਣ ਖਚਿਆ ਨਾ। 'ਇਕ ਰਾਤ ਬਾਹਰੋਂ ਚੋਰ ਮੰਗਵਾਕੇ ਸੰਨ੍ਹ ਲੁਆ ਦਿਤੀ। ਦੋ ਬਨੇਰੇ ਤੇ ਬੈਠੇ ਧਿਆਨ ਰਖਦੇ ਰਹੇ ਦੋ ਜਣਿਆਂ ਕੰਧ ਪਾੜ ਕੇ ਸੰਦੂਕ ਖੋਲ੍ਹੇ, ਭਾਂਡੇ ਤੇ ਕਪੜੇ ਲੀੜੇ ਜਿੰਨੇ ਲਭੇ ਕੱਢ ਕੇ ਅਲੀਪੰਜ ਹੋ ਗਏ। 'ਦਿਨ ਚੜੇ ਮਾਈ ਜੱਸਾਂ ਨੇ ਦੇਖਕੇ ਬੜਾ ਅਫਸੋਸ ਕੀਤਾ ਕਿ ਮੇਰੇ ਭਾਂਡੇ ਕਪੜੇ ਲੈ ਗਏ ਹੈਂ।' ਸਤਿਗੁਰੂ ਜੀ ਬਚਨ ਕੀਤਾ : ਏਹ ਥਾਲੀਆਂ ਕੀ ਅਨੇਕਾ ਥਾਲੀਆਂ ਏਥੇ ਹੋਣਗੀਆਂ। ਬਸਤਰਾਂ ਦਾ ਤੂੰ ਕੀ ਫਿਕਰ ਕਰਦੀ ਹੈ ਬਸਤਰਾਂ ਦਾ ਕੋਈ ਅੰਤ ਨਹੀਂ ਰਹਿਣਾ।

ਸਤਿਗੁਰੂ ਜੀ ਨੇ ਅਗਲੇ ਦਿਨ ਚੌਕੀਦਾਰ ਨੂੰ ਫੜ ਲਿਆ। ਉਸ ਨੂੰ ਢੀਠ ਤੇ ਸ਼ਰਮਿੰਦਾ ਕੀਤਾ ਅਤੇ ਮਜਬੂਰ ਕਰ ਦਿਤਾ ਕਿ ਉਹ ਹਰੇਕ ਚੀਜ਼ ਗਿਣਕੇ ਵਾਪਸ ਕਰ ਦੇਵੇ। ਚੋਰਾਂ ਪਾਸੋਂ ਸਾਰਾ ਗਿਆ ਮਾਲ ਵਾਪਸ ਪਰਤਿਆ ਵੇਖ ਜੱਸਾਂ ਜੀ ਨੂੰ ਆਪਣੇ ਸੁਪਤੀ ਤੇ ਬੜਾ ਮਾਣ ਹੋਇਆ ਕਿ ਗੁਆਚੀਆਂ ਵਸਤਾਂ ਲਭ ਕੇ ਹਿਰਦੇ ਕੰਵਲ ਖਿੜਾ ਦਿਤਾ ਸੂ।

ਵੱਡੇ ਮਾਤਾ ਸਦਾ ਕੌਰ ਜੀ ਤਾਂ ਕਾਫੀ ਬਿਰਧ ਸਨ ਤੇ ਕੇਵਲ ਭਜਨ ਬਾਣੀ ਹੀ ਕਰਦੇ ਸਨ। ਸਾਧ ਸੰਗਤ ਦੀ ਆਵਾ ਜਾਈ ਨਿਤ ਰਹਿੰਦੀ। ਲੱਖਾਂ ਦੀ ਤਾਦਾਦ ਵਿਚ ਸਿੰਘ ਸਜ ਗਏ ਸਨ। ਸਤਿਗੁਰੂ ਜੀ ਨੂੰ ਜਿਥੇ ਨਕਦੀ, ਫਲ ਫੁਲ ਤੇ ਬਸਤਰ ਲੀੜੇ ਅਤੇ ਹੋਰ ਚੰਗੀਆਂ ਚੰਗੀਆਂ ਵਸਤਾਂ ਭੇਟਾ ਦੇ ਤੌਰ ਤੇ ਮੱਥਾ ਟਿਕਦੀਆਂ ਉਥੇ ਮਾਤਾ ਜੱਸਾਂ ਜੀ ਦੇ ਵੀ ਚਰਨੀਂ ਹਥ ਲਗਦੇ, ਪਿਆਰ ਸਤਿਕਾਰ ਭਰੇ ਉਹਨਾਂ ਨਾਲ ਬਚਨ ਹੁੰਦੇ। ਉਂਜ ਉਹ ਹਰ ਪਰਕਾਰ ਸੁਖੀ ਸਨ ਭਾਵੇਂ ਕਦੇ ਕਦੇ ਦਇਆ ਕੌਰ ਜੀ ਦਾ ਆਪਣੇ ਸਹੁਰੇ ਘਰ ਨਾ ਜਾਣਾ ਰੜਕਦਾ ਪਰ ਇਕ ਦੁਖ ਹੋਰ ਸੀ ਜਿਸ ਦੀਆਂ ਕਸਰਾਂ ਕਈ ਵਾਰ ਉਹਨਾਂ ਨੂੰ ਬੈਠੇ ਬੈਠੇ ਦੂਰ ਕਿਤੇ ਲੈ ਜਾਂਦੀਆਂ। ਮਮਤਾ ਅਧੂਰੀ ਲਗਦੀ। ਧੀਆਂ ਭਾਵੇਂ ਆਪਣੇ ਢਿੱਡ ਦੀਆਂ ਹੀ ਜਾਈਆਂ ਸਨ ਪਰ ਹੈਨ ਤਾਂ ਬੇਗਾਨਾ ਧਨ ਹੀ ਨ। ਸਪੁੱਤਰ ਪ੍ਰਾਪਤੀ ਦੀ ਤਾਂਘ ਧੁਰ ਅੰਦਰ ਵਿਚ ਸਮਾਈ ਰਹਿੰਦੀ। ਜਦੋਂ ਉਹ ਵਾਸਤਵਿਕਤਾ ਵਿਚ ਹੁੰਦੇ ਤਾਂ ਉਹਨਾਂ ਨੂੰ ਇਹ ਸਾਰੇ ਸੁਖ ਫਿਕੇ ਫਿਕੇ ਲਗਦੇ। ਡਰਦਿਆਂ ਕਹਿ ਵੀ ਨਾ ਸਕਦੇ।

ਸਤਿਗੁਰੂ ਜੀ ਦੀ ਇੱਛਾ ਦਾ ਪਤਾ ਲਗ ਹੀ ਚੁਕਾ ਸੀ। ਹਰਦੁਆਰ ਗਿਆਂ ਇਕ ਦਿਨ 'ਸਤਿਗੁਰੂ ਜੀ ਏਕ ਥੱਬਾ ਅੱਕਾਂ ਦਾ ਲਿਆਇ ਕੇ ਕੁਤਰਨ ਲਗੇ ਸਫਾ ਜੰਗ ਨਾਲ। ਕੋਲੋਂ ਬਾਬੇ ਜੱਸਾ ਸਿੰਘ ਜੀ ਕੁਤੀਆਂ ਨੂੰ ਬਚਨ ਕੀਤਾ : ਤੁਸੀਂ ਹਟ ਜਾਓ ਕਿਤੇ ਤੁਹਾਨੂੰ ਨਾ ਵੱਡ ਦੇਵੇ। ਗੁਰੂ ਜੀ ਬਚਨ ਕੀਤਾ : ਨਾਦੀ ਪੁਤਰ ਰਖੇ ਹੈਂ। ਉਲਾਦ ਕੇ ਜੋ ਮੁੰਡੇ ਹੈਂ ਤਿਨਾਂ ਕੇ ਗਲ ਵੱਢੇ ਹੈਂ। ਨਾਨਕੇ ਦਾਦਕੇ ਦਾ ਮੁੰਡਾ ਕੋਈ ਨਹੀਂ ਛਡਿਆ, ਸੰਗਤ ਰਹੇਗੀ।' (ਸਤਿਗੁਰ ਬਿਲਾਸ)

ਅਜਿਹੀ ਹਾਲਤ ਵਿਚ ਸਤਿਗੁਰਾਂ ਨੂੰ ਪੁਤਰ ਪ੍ਰਾਪਤੀ ਲਈ ਅਰਜ਼ ਕਰਨੀ ਕਿੰਨੀ ਔਖੀ ਸੀ ਤਾਂ ਵੀ ਜਿਵੇਂ ਮਾਂ ਦੀ ਮਮਤਾ ਉਸਨੂੰ ਮਜਬੂਰ ਕਰਦੀ ਹੈ। ਉਹ ਕਦੇ ਸਾਧਾਂ ਫਕੀਰਾਂ ਦੇ ਜਾਂਦੀ ਹੈ, ਕਦੇ ਟੂਣੇ ਟੱਮਣ ਕਰਦੀ ਹੈ, ਕਦੀ ਰੱਬ ਦੀ ਦਰਗਾਹੇ ਮਿੰਨਤ-ਤਰਲਾ ਕਰ ਸੱਧਰ ਪੂਰਨਾ ਚਾਹੁੰਦੀ ਹੈ—ਹਰ ਹੀਲਾ ਵਸੀਲਾ ਔਲਾਦ ਤੇ ਖਾਸ ਕਰ ਪੁਤਰ ਜੰਮਣ ਲਈ ਅਮਲ ਵਿਚ ਲਿਆਉਂਦੀ ਹੈ, ਇੰਜ ਮਾਤਾ ਜੱਸਾਂ ਜੀ ਤੋਂ ਵੀ ਰਿਹਾ ਨ ਗਿਆ। ਇਹ ਵੀ ਐਨ ਸੰਭਵ ਹੈ ਕਿ ਉਨ੍ਹਾਂ ਨੂੰ ਆਮ ਪਰਵਾਰਕ ਸੋਚਣੀਆਂ ਅਨੁਸਾਰ ਜਾਇਦਾਦ ਦੇ ਵਾਰਸ ਦੀ ਲੋੜ ਵੀ ਮਜਬੂਰ ਕਰਦੀ ਹੋਵੇ। ਇਕ ਦਿਨ (੧੮੬੭ ਈ.) ਜਦੋਂ ਉਹ ਅੱਧੀ ਸਦੀ ਆਯੂ ਗੁਜ਼ਾਰ ਚੁਕੇ ਸਨ ਸਹਿਜ ਭਾ ਸਤਿਗੁਰੂ ਜੀ ਨੂੰ ਕਹਿ ਬੈਠੇ, 'ਜੇਕਰ ਤੁਹਾਡੇ

ਘਰ ਪੁਤਰ ਹੋਵੇ ਤਾਂ ਮੈਂ ਰਾਜੀ ਹਾਂ।' ਇਹਦਾ ਜਵਾਬ ਸਤਿਗੁਰੂ ਜੀ ਨੇ ਸਾਦਾ ਪਰ ਭਾਵ ਭਰੇ ਸ਼ਬਦਾਂ ਵਿਚ ਦਿਤਾ : 'ਕਿਸੇ ਕਾ ਇਕ ਪੁਤਰ ਹੋਊ ਕਿਸੇ ਕੇ ਦੋ ਹੋਣਗੇ, ਤੇਰੇ ਹਜ਼ਾਰਾਂ ਲੱਖਾਂ ਪੁਤਰ ਹੈਨ।'

ਚਿਰ ਬਾਦ, ਇਕ ਦਿਨ ਰਉਂ ਵਿਚ ਆਏ, ਜਾਂ ਕਹੋ ਮਮਤਾ ਨੂੰ ਟੋਹਣ ਲਈ ਸਤਿਗੁਰੂ ਜੀ ਹੀ ਪੁਛ ਬੈਠੇ : 'ਜੱਸਾਂ ਰਾਜੀ ਹੈਂ ?' ਮਾਤਾ ਜੱਸਾਂ ਜੀ ਦੀ ਤਾਰ ਤਾਂ ਉਥੇ ਹੀ ਵੱਜਦੀ ਸੀ : ਪੁਤੀਂ ਗੰਢ ਪਵੈ ਸੰਸਾਰ। ਜੱਸਾਂ ਜੀ ਆਖਿਆ : 'ਜੀ ਕੋਈ ਸੁਖ ਨਹੀਂ ਲੜਕੇ ਦੇਖੇ ਬਿਨਾ। ਮੈਨੂੰ ਲੜਕਾ ਬਖਸ਼ੋ।' ਸਤਿਗੁਰੂ ਜੀ ਨੇ ਰੜ੍ਹੇ-ਗੁਲ੍ਹੇ ਗ੍ਰਿਸਤੀ ਵਾਂਗ ਆਪਣੀ ਸੁਪਤਨੀ ਨੂੰ ਸਮਝਾਇਆ : 'ਜੇ ਲੜਕਾ ਹੁੰਦਾ ਤਾਂ ਬੜਾ ਦੁਖ ਪਾਉਂਦੀ। ਉਸ ਨੇ ਤੇਰਾ ਬਚਨ ਨਹੀਂ ਸੀ ਮੰਨਣਾ। ਉਸਨੇ ਖੋਟਿਆਂ ਪੁਰਖਾਂ ਕਾ ਸੰਗ ਕਰਨਾ ਸੀ। ਅਸੀਂ ਉਸਕੋ ਕਹਿਣਾ ਸੀ, ਉਸ ਨੇ ਮੰਨਣਾ ਨਹੀਂ ਸੀ। ਸਗੋਂ ਹੋਰ ਦੁਖ ਖੜਾ ਹਦਿ ਜਾਣਾ ਸੀ। ਹੁਣ ਸਾਡਾ ਖਾਲਸਾ (ਪੁਤਰ) ਬਚਨ ਮੰਨਦਾ ਹੈ। ਜਿਵੇਂ ਅਸੀਂ ਆਖਦੇ ਹਾਂ ਤਿਵੇਂ ਖਾਲਸਾ ਸਾਡਾ ਬਚਨ ਮੰਨਦਾ ਹੈ।' (ਸਤਿਗੁਰੂ ਬਿਲਾਸ) ਅਤੇ ਇਸ ਵਾਰਤਾਲਾਪ ਪਿਛੋਂ ਮਾਤਾ ਜੱਸਾਂ ਜੀ ਨੇ ਇਸ ਕਿਤਾਬ ਦੇ ਵਰਕੇ ਸਦਾ ਲਈ ਠੱਪ ਦਿਤੇ।

ਇੱਕ ਸਾਲ ਬਾਅਦ (੧੮੬੮ ਈ:) ਗੁਰੂ ਗ੍ਰਿਸਤੀਆਂ ਦੀ ਇਕ ਹੋਰ ਸਨੇਹ ਮਈ ਬਾਤਚੀਤ ਹੋਈ। ਸਿਆਹੜ (ਲੁਧਿਆਣਾ) ਵਿਚ ਇਕ ਮੇਲਾ ਹੋ ਰਿਹਾ ਸੀ। ਦੋਵੇਂ ਜੀਅ ਉਸਤੇ ਪਧਾਰੇ ਹੋਏ ਸਨ। "ਸਤਿਗੁਰੂ ਜੀ ਸੁਤੇ ਸਿਧ ਬਚਨ ਕੀਤਾ : ਜੱਸਾਂ, ਮੈਂ ਚੜ ਜਾਵਾਂ ? ਜੱਸਾਂ ਮਹਿਲ ਸਤਿਗੁਰੂ ਜੀ ਕੋ ਕਹਿਣੇ ਲਗੀ : ਜੀ ਮੈਂ ਮਰ ਜਾਵਾਂ, ਤੁਸੀਂ ਰਹੋ। ਇਹ ਜਿਹੜਾ ਬੇੜਾ ਭਰਿਆ ਹੈ, ਇਸਨੂੰ ਬੰਨੇ ਲਾਓ। ਤੁਸੀਂ ਜੁਗ ਜੁਗ ਜੀਓ ਤੇ ਮੈਂ ਮਰ ਜਾਵਾਂ।' ਜਦੋਂ ਅਜਿਹੀ ਗੱਲ ਬਾਤ ਪਤੀ ਪਤਨੀ ਵਿਚਕਾਰ ਹੋਵੇ ਓਦੋਂ ਸਨੇਹ ਅਤੇ ਇਸਤਰੀ ਸ੍ਰੇਸ਼ਟਤਾ ਚਰਮ ਬਿੰਦੂ ਤੇ ਪਹੁੰਚੀ ਹੁੰਦੀ ਹੈ। ਮਾਤਾ ਜੱਸਾਂ ਜੀ ਨੇ ਇਹ ਪਿਆਰ ਜਤਲਾ ਕੇ ਆਉਣ ਵਾਲੇ ਦੋ ਸਾਲਾਂ ਨੂੰ ਹੋਰ ਵੀ ਮਹੱਤਵਪੂਰਣ ਬਣਾ ਦਿਤਾ।

ਮਾਤਾ ਜੱਸਾਂ ਜੀ, ਘਰੋਗੀ ਕੰਮਾਂ ਵਿਚ ਨਿਪੁਣ ਇਸਤਰੀਆਂ ਵਾਂਗ ਸ਼ੁਰੂ ਤੋਂ ਹੀ ਚੀਜ਼ਾਂ ਵਸਤਾਂ ਦੀ ਸੰਭਾਲ ਕਰਨ ਵਾਲੇ ਸਨ। ਤੇ ਜਦੋਂ ਕਦੇ ਸਤਿਗੁਰੂ ਜੀ ਦੀ ਉਦਾਰਤਾ ਨਾਲ ਉਹਨਾਂ ਦਾ ਸਾਹਮਣਾ ਹੁੰਦਾ ਤਾਂ ਵੀ ਉਹਨਾਂ ਦਾ ਵਿਸਵਿਸਾ ਸੰਭਾਲੀ ਹੋਈ ਚੀਜ਼ 'ਲੁਟਾ ਦੇਣ' ਬਾਰੇ ਹੀ ਹੁੰਦਾ ਪਰ ਆਯੂ ਤੇ ਸਤਿਗੁਰੂ ਜੀ ਦਾ ਪੁੰਨ ਪਰਤਾਪ ਵਧਦੇ ਜਾਣ ਨਾਲ ਮਾਤਾ ਜੀ ਦੀ ਉਦਾਰਤਾ ਵੀ ਵਿਕਾਸ ਕਰਦੀ ਗਈ। ਸੰਭਾਲ ਦੀ ਆਦਤ ਦਾ ਈ ਇਹ ਹਾਲ ਸੀ ਕਿ ਉਨ੍ਹਾਂ ਆਪਣੀ ਮਿਰਤੂ ਤੋਂ ਪੰਦਰਾਂ ਸਾਲ ਪਹਿਲਾਂ ਹੀ ਆਪਣਾ ਖੱਫਣ ਸਿਉਂ ਸੰਭਾਲ ਰਖਿਆ ਸੀ। ਪਰ ਵਿਧਾਤਾ ਨੂੰ ਕੁਛ ਹੋਰ ਹੀ ਮਨਜ਼ੂਰ ਸੀ। ਬੀਬੀ ਦਇਆ ਕੌਰ ਦਾ ਆਪਣੇ ਸਹੁਰੇ ਘਰ ਨਾਲ ਇਕਰਾਰ-ਇਨਕਾਰ ਚਲ ਰਿਹਾ ਸੀ ਤੇ ਇਕ ਦਿਨ ਉਸਨੂੰ ਜ਼ਿੰਦਗੀ ਤੋਂ ਹੱਥ ਧੋਣੇ ਪੈ ਗਏ। ਇਸ ਵਕਤ ਮਾਂ ਦਾ ਖੱਫਣ ਧੀ ਦੇ ਕੰਮ ਆ ਗਿਆ। ਪਰ ਮਾਂ ਨੇ ਆਪਣਾ ਖੱਫਣ ਬਣਾ ਕੇ ਧਰਨਾ ਭੁਲਿਆ ਨਾ। ਉਹ ਆਪਣੇ ਹਥੀਂ ਤਿਆਰ ਕੀਤੇ ਖੱਫਣ ਵਿਚ ਹੀ ਬਿਨਸਨ ਹਾਰ ਸਰੀਰ ਦਾ ਦਾਹ ਸੰਸਕਾਰ ਕਰਵਾਣਾ ਚਾਹੁੰਦੇ ਸਨ। ਸੋ ਅਗਲੇ ਦਿਨ ਹੀ ਖੱਫਣ ਤਿਆਰ ਕਰਕੇ ਪਟਾਰੀ ਵਿਚ ਧਰ ਸੰਭਾਲਿਆ ਗਿਆ।

ਸੇਵਾ, ਸਤਿਕਾਰ ਤੇ ਪਿਆਰ ਸੰਗਤ ਨੂੰ ਦਿੰਦਿਆਂ ਅਤੇ ਲੈਂਦਿਆਂ ਦੋ ਕੁ ਸਾਲ ਲੰਘੇ ਤਾਂ ਇਕ ਦਿਨ ਹੋਣੀ ਦਾ ਅਨੁਮਾਨ ਗੁਰੂ ਰਾਮ ਸਿੰਘ ਜੀ ਨੇ ਲਾ ਲਿਆ। ਉਹ ਅਕਾਲ ਬੁੰਗੇ ਆਪਣੇ ਸਿਮਰਨ ਸਥਾਨ ਤੇ ਬੈਠੇ ਸਨ ਕਿ ਜੱਸਾਂ ਜੀ ਪਹੁੰਚ ਗਏ। ਨਾਲ ਨਿਕੇ ਨਿਕੇ ਬੱਚਿਆਂ ਦਾ ਝੁੰਡ ਸੀ ਜੋ ਰੌਲਾ ਰੱਪਾ ਪਾਂਦੇ ਏਧਰ ਓਧਰ ਸ਼ਰਾਰਤਾਂ ਕਰਦੇ ਫਿਰ ਰਹੇ ਸਨ। ਉੱਖੜ ਚੁਕੀ ਬਿਰਤੀ ਕਾਰਨ ਸੁਭਾਵਕ ਹੀ ਉਹਨਾਂ ਦੇ ਮੁਖੋਂ ਨਿਕਲ ਗਿਆ : 'ਮੁੰਡੇ ਮਰ ਜਾਣ ਤਾਂ ਰੌਲਾ ਮੁਕ ਜਾਵੇ, ਭਜਨ ਨਹੀਂ ਕਰਨ ਦਿੰਦੇ।' ਫਿਰ ਛੇਤੀ ਹੀ ਆਪਣੇ ਸ਼ਬਦਾਂ ਦੀ ਸ਼ਕਤੀ ਨੂੰ ਅਨੁਭਵ ਕਰਦਿਆਂ ਫਿਕਰਾ ਸੋਧਿਆ : 'ਮੁੰਡੇ ਨਾ ਮਰਨ, ਜੱਸਾਂ ਹੀ ਮਰ ਜਾਵੇ, ਜੀਹਦੇ ਪਾਸ ਆਉਂਦੇ ਹਨ।' ਅਤੇ ਤਿੰਨ ਵਾਰ ਧਰਤੀ ਤੇ ਸਫਾ ਜੰਗ ਮਾਰਕੇ ਬਚਨ ਕੀਤਾ : 'ਜੱਸਾਂ ਮਰ ਜਾਇਗੀ।'

ਜੱਸਾਂ ਜੀ ਆਪਣੇ ਕੰਤ ਦੇ ਸ਼ਬਦਾਂ ਦਾ ਤੱਤ-ਅਰਥ ਸਮਝਦੇ ਸਨ, ਉਹ ਸਮਝ ਲਿਆ ਕਿ ਮੌਤ ਦਾ ਪਰਵਾਨਾ ਆ ਪਹੁੰਚਾ ਹੈ।

੧੮੭੦ ਈ: ਦਾ ਸਿਆਲਾ ਉਤਰ ਆਇਆ। ਦੀਵਾਲੀ ਤੇ ਸਾਰੇ ਪੰਜਾਬ ਦੇ ਨਾਮਧਾਰੀਆਂ ਨੂੰ ਸਤਿਗੁਰੂ ਰਾਮ

ਸਿੰਘ ਜੀ ਦੇ ਦਰਸ਼ਨਾਂ ਦੀ ਇੰਤਜ਼ਾਰ ਸੀ। ਗੁਰੂ ਜੀ ਦੇ ਪ੍ਰਤੱਖ ਦਰਸ਼ਨ ਸਿੱਖਾਂ ਦੇ ਮਹਾਨ ਤੀਰਥ ਉਤੇ ਹੋ ਜਾਣੇ ਦੂਹਰੇ ਪੁੰਨ ਸਨ। ਏਧਰ ਮਾਤਾ ਜੱਸਾਂ ਜੀ ਨੂੰ ਤੇਈਆ ਹੋ ਗਿਆ।' 'ਸਤਿਗੁਰੂ ਜੀ ਅੰਮ੍ਰਿਤਸਰ ਕੋ ਤਿਆਰ ਹੋਏ ਤਾਂ ਸਤਿਗੁਰੂ ਜੀ ਬਚਨ ਕੀਤਾ : ਜੱਸਾਂ ਚੜ੍ਹ ਨ ਜਾਵੇ। ਦੀਨ ਦਿਆਲ ਜੀ ਅਰਦਾਸਾ ਕਰਕੇ ਸੁਧਾਸਰ ਨੂੰ ਟੁਰੇ। ਦੁਆਬ ਮੇਂ ਮੁਠੱਡੀਂ ਗਏ। ਤਿਥੇ ਜਾਇ ਪੜਾਉ ਕੀਤਾ।'

ਏਧਰ, ਭੈਣੀ ਸਾਹਿਬ ਵਿਚ ਪੰਜਾਬੀ ਦਾ ਇਹ ਅਖਾਣ ਰੂਪਮਾਨ ਹੋ ਰਿਹਾ ਸੀ, 'ਲੈਣ ਆਇਆ ਆਪ ਤੇ ਨਾ ਧਰਾਇਆ ਤਾਪ।' ਤੇਈਆ ਤਾਪ ਹੀ ਦਰਗਾਹੀ ਸੱਦਾ 'ਲੈਣ ਆ ਗਿਆ। ਜੱਸਾਂ ਜੀ ਨੇ ਸਹਿਜ ਸੁਭਾਉ ਬਚਨ ਕੀਤਾ : ਕਾਹਨੂੰ ਸੱਦਣੇ ਹੈਨ। ਮੈਂ ਰਾਜ਼ੀ ਹਾਂ।

'ਪਹਿਰ ਰਾਤ ਰਹਿੰਦੀ ਇਸ਼ਨਾਨ ਕਰਵਾਇਆ। ਜਾਂ ਪ੍ਰਾਣ ਅੰਤ ਕੇ ਆਉਣ ਲਗੇ ਤਾਂ ਮਾਤਾ ਕੇ ਮੁਖੋਂ ਪਾਂਚ ਫੇਰੀ ਭਜਨ ਕਾ ਨਾਮ ਲੈਂਦ ਹੀ ਪ੍ਰਾਣ ਜੁਦੇ ਹੋਏ।

ਓਧਰ, 'ਮੁਠੱਡੇ ਨਗਰ ਮੇ ਆਸਾ ਕੀ ਵਾਰ ਲਗਦੀ ਸੀ। (ਸਮਾਪਤੀ ਉਪਰੰਤ) ਅੰਤਰਯਾਮੀ ਸਤਿਗੁਰੂ ਜੀ ਬਚਨ ਕੀਤਾ ਰਾਗੀਆਂ ਨੂੰ ਕਿ ਮਾਰੂ ਕਾ ਸਬਦ ਪੜੋ। ਰਾਗੀ ਮਾਰੂ ਕਾ ਸ਼ਬਦ ਪੜ੍ਹਨੇ ਲਗੇ। ਰਾਮਦਾਸ ਪੁਰੇ ਤੇ ਇਕ ਸਿੰਘ ਭੇਜਿਆ (ਉਸਨੇ ਮੁਠੱਡੀਂ ਦੀਵਾਨ ਵਿਚ ਆ, ਨਮਸਕਾਰ ਕਰ) ਕਹਿਆਂ : ਜੀ ਮਾਤਾ ਜੱਸਾਂ ਚੜਾਈ ਕੀਤੀ ਹੈ ਜੀ। ਸ੍ਰੀ ਸਤਿਗੁਰੂ ਜੀ ਉਸੇ ਵਕਤ ਤਿਆਰ ਹੋ ਕੇ ਆਏ ਰਾਮਦਾਸ ਪੁਰੇ ਸਾਹਿਬ......' (ਨਾਲ ਦੇ ਸਿੰਘਾਂ ਨੂੰ ਮੁਠੱਡਿਓਂ ਹੀ ਅੰਮ੍ਰਿਤਸਰ ਨੂੰ ਤੋਰ ਦਿਤਾ।) (ਸਤਿਗੁਰੂ ਬਿਲਾਸ)

ਸਾਰੇ ਸਿੰਘ, ਮਾਤਾ ਸਦਾ ਕੌਰ ਜੀ, ਪਿਤਾ ਬਾਬਾ ਜੱਸਾ ਸਿੰਘ ਜੀ ਅਤੇ ਪਿੰਡ ਦੇ ਲੋਕੀਂ, ਜਿਨ ਜਿਨ ਸੁਣਿਆ, ਸਤਿ-ਗੁਰੂ ਜੀ ਨਾਲ 'ਅਫਸੋਸ ਕਰਨ' ਆਏ। ਸਭ ਨੇ ਮਾਤਾ ਜੱਸਾਂ ਜੀ ਦੀਆਂ ਆਪਣੇ ਨਾਲ ਜੁੜੀਆਂ ਯਾਦਾਂ ਸੁਣਾਈਆਂ। ਸਤਿਗੁਰਾਂ ਦੀ ਵੱਡੀ ਪੁਤਰੀ ਵੀ ਸੁਹਰਿਆਂ ਤੋਂ ਆਈ ਹੋਈ ਸੀ। ਬੀਬੀ ਨੰਦਾਂ ਨੇ ਗੁਰੂ ਜੀ ਕੋ ਕਹਾ : ਜੀ ਆਪ ਦੇ ਵਿਚ ਬੜਾ ਮੋਹ ਸੀ। ਮਰਨ ਲਗੀ ਨੇ ਮੋਹ ਨ ਕੀਤਾ।...... ਸਤਿਗੁਰੂ ਜੀ ਬਚਨ ਕੀਤਾ : ਦਰਗਾਹ ਵਾਲਾ ਸਰੂਪ ਆਇਕੇ ਲੈ ਗਿਆ ਹੈ ਜੱਸਾਂ ਨੇ ਤਾਂ ਕਰਕੇ ਮੋਹ ਨਹੀਂ ਕੀਤਾ।' (ਸਤਿਗੁਰੂ ਬਿਲਾਸ)

ਸਤਿਗੁਰੂ ਜੀ ਨੇ ਚਿਖਾ ਆਦਿ ਦੀ ਤਿਆਰੀ ਕਰਵਾਕੇ ਜੱਸਾਂ ਜੀ ਦੇ ਹੱਥੀਂ ਤਿਆਰ ਕੀਤੇ ਖੱਫਣ ਨੂੰ ਉਪਰ ਪਾਕੇ ਆਪ ਸ਼ਸਕਾਰ ਕੀਤਾ। ਆਪਣੀ ਜੀਵਨ ਸੰਗਣੀ ਨੂੰ ਅੰਤਮ ਮਾਣ-ਸਨਮਾਨ ਦੇ ਕੇ ਉਸ ਨਮਿਤ ਸਧਾਰਨ ਪਾਠ ਰਖਵਾ ਦਿਤੇ। ਮਾਤਾ ਸਦਾ ਕੌਰ ਜੀ 'ਮੈਂ ਮਰ ਜਾਂਦੀ ਮੇਰੀ ਨੂੰਹ ਨਾ ਮਰਦੀ' ਲੋਕਾਂਚਾਰੀ ਕਹਿਣ ਦੀ ਥਾਂ ਗੁਰਬਾਣੀ ਦੀ ਤੁਕ ਹੀ ਪੜ੍ਹਦੇ :

ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ।

ਤਾਂ ਵੀ ਉਹਨਾਂ ਦੇ ਮਾਨਸਪਟਲ ਤੇ ਨੂੰਹ ਦੇ ਪਹਿਲਾਂ ਚਲੇ ਜਾਣ ਦੇ ਅੱਖਰ ਅਣਚਿਤਵਿਆਂ ਹੀ ਲਿਖੇ ਗਏ।

ਅੰਮ੍ਰਿਤਸਰ ਜਾਕੇ ਸਤਿਗੁਰੂ ਜੀ ਨੇ ਦੀਵਾਲੀ ਵਾਲੇ ਦਿਨ ਦਰਸ਼ਨ ਦਿਤੇ। ਸੰਗਤਾਂ ਨੂੰ ਮਾਤਾ ਜੀ ਦੇ ਚਲਾਣੇ ਦਾ ਬੜਾ ਦੁਖ ਹੋਇਆ। ਹਰ ਕਿਸੇ ਨੇ ਦਿਲ ਦੇ ਜਜ਼ਬਾਤ ਸਤਿਗੁਰੂ ਜੀ ਪਾਸ ਪਰਗਟ ਕੀਤੇ ਪਰ ਸਤਿਗੁਰੂ ਜੀ ਦੀ ਚਿਰ ਸੰਗਣੀ ਤਾਂ ਹੁਣ ਜਾ ਚੁਕੀ ਸੀ।

ਏਥੇ ਹੀ, ਸਤਿਗੁਰੂ ਜੀ ਨੇ ਆਪਣੇ ਜ਼ਿਮੇਵਾਰ ਸਿੰਘਾਂ ਨੂੰ ਆਗਿਆ ਕੀਤੀ ਕਿ ਜੱਸਾਂ ਜੀ ਨਮਿਤ ਮਾਘੀ ਵਾਲੇ ਦਿਨ ਗ੍ਰੰਥ ਸਾਹਿਬ ਜੀ ਦੇ ਭੋਗ ਪਾਉਣੇ ਹਨ। ਸਾਰੇ ਇਲਾਕਿਆਂ ਦੀ ਸੰਗਤ ਹੁੰਮ ਹੁਮਾ ਕੇ ਭੈਣੀ ਸਾਹਿਬ ਪੁੱਜੇ। ਦੀਵਾਨ ਵਿਚ ਵੀ ਇਹ ਆਗਿਆ ਸੁਣਾਈ ਗਈ ਅਤੇ ਇਸ ਅਨੁਸਾਰ ਚਿੱਠੀਆਂ ਵੀ ਵਖ ਵਖ ਸੰਗਤਾਂ ਦੇ ਨਾਮ ਲਿਖੀਆਂ ਗਈਆਂ।

ਮਾਘੀ ਦੇ ਮੇਲੇ ਬਾਰੇ ਬਾਬਾ ਸੰਤੋਖ ਸਿੰਘ ਜੀ ਲਿਖਦੇ ਹਨ : 'ਬੜੀ ਸੰਗਤ ਆਈ। ਸਰਦਾਰ ਲੋਕ ਵੀ ਆਏ। ਮਲੌਦ ਵਾਲਾ ਸਰਦਾਰ ਹਾਥੀ ਤੇ ਆਇਆ। ਰਥਾਂ ਪਰ ਆਏ। ਗੱਡਿਆਂ ਪਰ ਆਏ। ਹੋਰ ਕਈ ਸਵਾਰੀਆਂ ਆਈਆਂ ਢੋਲਕੀ ਛੈਣੇ ਵਜਦੇ ਆਏ। ਇਕੋਤਰ ਸੌ ਭੋਗ ਪਿਆ। ਉਚੀ ਪਾਠ ਕੇਵਲ ਪੰਜ ਸਿੰਘਾਂ ਨੇ ਕੀਤਾ।"

ਮਾਤਾ ਜੱਸਾਂ ਜੀ ਦੇ ਚਰਿੱਤਰ ਬਾਰੇ ਬਾਬਾ ਸੰਤੋਖ ਸਿੰਘ ਜੀ ਦਾ ਇਕ ਹਵਾਲਾ ਦੇ ਕੇ ਇਹਨਾਂ ਨੂੰ ਨਮਸਕਾਰ ਕਰਦੇ ਹਾਂ : "ਸਤਿਗੁਰੂ ਜੀ ਕੀ ਮੂਰਤੀ ਪਰ ਬੜਾ ਭਰੋਸਾ ਸੀ। ਇਕ ਦਮ ਭੀ ਜੁਦਾ ਨ ਹੋਣਾ ਚਾਹੁੰਦੇ। (ਇਕ ਵਾਰ) ਦੀਨ ਦਿਆਲ ਜੀ ਬਚਨ ਕੀਤਾ : ਤੂੰ ਏਥੇ ਘਰ ਸੁਖੀ ਬੈਠੀ ਹੈਂ। ਜੱਸਾਂ ਜੀ ਬਚਨ ਕੀਤਾ : ਜੀ ਤੁਹਾਡੇ ਨਾਲ ਮੈਨੂੰ ਛੱਪੜਾਂ ਦਾ ਜਲ ਮਨਜ਼ੂਰ ਹੈ ਪਰ ਨਾਲ ਹੀ ਜਾਵਾਂਗੀ। ਜੇ ਕਰ ਪਿੱਛੇ ਕਦੀ ਛੱਡ ਜਾਣਾ ਜੱਸਾਂ ਜੀ ਕੋ, ਵੈਰਾਗ ਮੇ ਹੋਇ ਕੇ ਅੰਦਰ ਪੈ ਰਹਿਣਾ। ਕਈ ਕਈ ਦਿਨ ਪ੍ਰਸਾਦ ਨਾ ਛਕਣਾ ਜੇਕਰ ਛਕਣਾ ਕਿਸੇ ਇਕ ਦਿਨ ਤਾਂ ਥੋੜਾ ਛਕਣਾ। ਭਜਨ ਕਰਨਾ ਅਠੇ ਪਹਿਰ। ਜਾਂ ਸਤਿਗੁਰੂ ਜੀ ਆਉਣਾ ਤਾਂ ਦਰਸ਼ਨ ਕਰਕੇ ਸ਼ਾਂਤੀ ਆਉਣੀ ਤਾਂ ਅੰਨ ਪਾਣੀ ਛਕਣਾ। ਖੁਸ਼ੀ ਹੋਇ ਕੇ ਬੋਲਣਾ ਭੀ ਨਾ। ਜਿਨਾ ਚਿਰ ਸਤਿਗੁਰੂ ਜੀ ਦੀ ਮੂਰਤੀ ਦਾ ਦਰਸ਼ਨ ਨਾ ਹੋਵੇ ਓਨਾ ਚਿਰ ਬੋਲਣਾ ਭੀ ਨਾ। ...ਪਹਿਲੇ ਤਾਂ ਸੁਭਾਉ ਸੀ ਕਦੇ ਕਦੇ ਬਚਨ ਮੋੜ ਦੇਣਾ ਫਿਰ ਸਤਿਗੁਰਾਂ ਕਿਰਪਾ ਕੀਤੀ ਤਾਂ ਸੁਭਾਉ ਬਦਲ ਗਿਆ। ਸਤਿਗੁਰੂ ਜੀ ਜੋ ਮੁਖ ਸੇ ਕਹਿੰਦੇ ਤੱਤ ਕਾਲ ਮੰਨਣ...ਸੱਤ ਸੱਤ ਕਰਦੀ ਰਹਿਣਾ ਭੈ ਰਖਣਾ ਹਰ ਵਕਤ। ਹਾਜ਼ਰ ਰਹਿਣਾ ਹਰ ਵਕਤ।" (ਸਮਾਪਤ)

# ਇਰਾਦਾ ਮਜ਼ਬੂਤ ਕਰੋ

# ਅਤੇ

# ਸਫਲਤਾ ਹਾਸਲ ਕਰੋ

—ਪੀ ਰੋਗਰਜ਼

ਅਜ ਇਸ ਗੱਲ ਤੋਂ ਕੋਈ ਵੀ ਇਨਕਾਰ ਨਹੀਂ ਕਰ ਕਦਾ ਕਿ ਸਭ ਸਫਲ ਇਨਸਾਨ ਮਜਬੂਤ ਇਰਾਦਿਆਂ ਾਲੇ ਇਨਸਾਨ ਸਨ। ਕੋਈ ਵੀ ਉਹ ਇਨਸਾਨ ਜਿਹੜਾ ਕ 'ਮੈਂ ਇਹ ਕੰਮ ਜ਼ਰੂਰ ਕਰਾਂਗਾ' ਦੀ ਬਜਾਏ 'ਕਾਸ਼ ਕਿ ਂ ਇਹ ਕੰਮ ਕਰ ਸਕਦਾ' ਵਾਲੇ ਇਰਾਦੇ ਨਾਲ ਕੰਮ ਸ਼ੁਰੂ ਰਦਾ ਹੈ ਉਹ ਕਦੀ ਵੀ ਆਪਣੀ ਮੰਜ਼ਿਲ ਨੂੰ ਪ੍ਰਾਪਤ ਹੀਂ ਕਰ ਸਕਦਾ।

ਸਫਲਤਾ ਪ੍ਰਾਪਤ ਕਰਨ ਵਾਸਤੇ ਸਭ ਤੋਂ ਪਹਿਲੀ ਗੱਲ ਂ ਇਹ ਹੈ ਕਿ ਤੁਹਾਨੂੰ ਸਪਸ਼ਟ ਤੌਰ ਤੇ ਪਤਾ ਹੋਣਾ ਚਾਹੀਦਾ ਹੈ ਕਿ ਤੁਸੀਂ ਕੀ ਚਾਹੁੰਦੇ ਹੋ ਅਤੇ ਉਸ ਤੋਂ ਵੀ ਵਧ ਮੱਹਤਵਪੂਰਣ ਗੱਲ ਹੈ ਕਿ ਤੁਸੀਂ ਕਿਉਂ ਚਾਹੁੰਦੇ ਹੋ। ਕੀ ਤੁਸੀਂ ਇਸ ਵਸਤੂ ਨੂੰ ਇਸ ਵਸਤੂ ਦੀ ਮੱਹਤਾ ਖਾਤਰ ਹਾਸਲ ਕਰਨਾ ਚਾਹੁੰਦੇ ਹੋ ਜਾਂ ਸਿਰਫ ਇਸ ਲਈ ਕਿ ਦੂਸਰੇ ਲੋਕਾਂ ਕੋਲ ਇਹ ਹੈ, ਇਸਲਈ ਤੁਸੀਂ ਵੀ ਇਸ ਨੂੰ ਪ੍ਰਾਪਤ ਕਰਨਾ ਚਾਹੁੰਦੇ ਹੋ ?

ਜੇਕਰ ਤੁਸੀਂ ਹੋਰ ਵਧੇਰੇ ਪੈਸੇ ਦੇ ਇਛੁੱਕ ਹੋ ਤਾਂ ਕੀ ਤੁਸੀਂ ਕਦੀ ਆਪਣੇ ਆਪ ਨੂੰ ਇਹ ਸਵਾਲ ਕੀਤਾ ਹੈ ਕਿ ਤੁਸੀਂ ਵਾਧੂ ਪੈਸਾ ਕਿਸ ਲਈ ਚਾਹੁੰਦੇ ਹੋ ? ਜੇਕਰ ਇਹ ਇਸ ਲਈ ਹੈ ਕਿ ਤੁਸੀਂ ਸਿਰਫ ਹੋਰ ਜ਼ਿਆਦਾ ਭੌਤਿਕ ਸੰਪੱਤੀਆਂ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਪੈਸਾ ਆਪਣੇ ਆਪ ਵਿਚ ਇਕ ਅੰਤ ਹੈ ਅਤੇ ਇਸ ਵਾਸਤੇ ਸਭ ਤੋਂ ਆਸਾਨ ਹਲ ਕੁਝ ਵਾਧੂ ਸਮੇਂ ਦੀ ਨੌਕਰੀ ਕਰ ਲੈਣਾਂ ਜਾਂ ਚੰਗਾ ਰੁਤਬਾ ਹਾਸਲ ਕਰਨ ਲਈ ਹੋਰ ਟ੍ਰੇਨਿੰਗ ਹਾਸਲ ਕਰਨਾ ਹੈ।

ਦੂਸਰੀ ਤਰਫ, ਜੇਕਰ ਧੰਨ ਉਹ ਸਾਧਨ ਹੈ ਜਿਸ ਰਾਹੀਂ ਤੁਸੀਂ ਵਧੇਰੇ ਮਹੱਤਵਪੂਰਣ ਇੱਛਾ ਨੂੰ ਪੂਰਣ ਕਰ ਸਕਦੇ ਹੋ ਤਾਂ ਕੀ ਤੁਸੀਂ ਇਸ ਧੰਨ ਦੀ ਘਾਟ ਲਈ ਸਫਲਤਾ ਦੀ ਕਮੀ ਨੂੰ ਜ਼ਿੰਮੇਵਾਰ ਠਹਿਰਾਉਂਦੇ ਹੋ ? ਤੁਸੀਂ ਸਫਲ ਹੋਣ ਦੀ ਜ਼ਿਆਦਾ ਉਮੀਦ ਕਰ ਸਕਦੇ ਹ ਜੇਕਰ ਤੁਸੀਂ ਪੱਕੇ ਇਰਾਦੇ ਨਾਲ ਕੰਮ ਕਰੋ, ਇਸ ਗੱਲ ਤੇ ਵਿਚਾਰ ਕਰਕੇ ਹੋਏ ਕਿ ਇਸ ਮੰਜ਼ਿਲ ਨੂੰ ਹੋਰ ਸਾਧਨਾਂ ਰਾਹੀਂ ਪ੍ਰਾਪਤ ਕੀਤਾ ਜਾ ਸਕਦਾ ਹੈ ਜਾਂ ਨਹੀਂ, ਅਤੇ ਇਸ ਦਿਸ਼ਾ ਵਿਚ ਹਰੇਕ ਗੱਲ ਦੀ ਚੰਗੀ ਤਰ੍ਹ ਘੋਖ ਕਰਦੇ ਹੋਏ ਕੰਮ ਕਰੋ।

## ਸਿਰਫ ਸੁਪਨੇ ਹੀ ਨਾ ਦੇਖੋ

ਜੇਕਰ ਤੁਹਾਡੀ ਇੱਛਾ ਯਾਤਰਾ ਕਰਨ ਦੀ ਹੈ ਤਾਂ ਤੁਹਾਨੂੰ ਇਹ ਸੋਚਕੇ ਨਿਰਾਸ਼ ਹੋਣ ਦੀ ਜ਼ਰੂਰਤ ਨਹੀਂ ਹੈ ਕਿ ਤੁਹਾਡੇ ਕੋਲ ਥੋੜੇ ਪੈਸੇ ਹਨ। ਇਸ ਗੱਲ ਬਾਰੇ ਡੂੰਘੀ ਸੋਚ ਵਿਚਾਰ, ਕਿ ਕਿਵੇਂ ਹੋਰ ਸਾਧਨਾਂ ਰਾਹੀਂ ਇਸ ਇੱਛਾ ਦੀ ਪੂਰਤੀ ਕੀਤੀ ਜਾ ਸਕਦੀ ਹੈ, ਤੁਹਾਡੇ ਸਾਹਮਣੇ ਕਈ ਸੰਭਾਵਨਾਵਾਂ ਨੂੰ ਪੇਸ਼ ਕਰ ਦੇਵੇਗੀ। ਜਿਵੇਂ ਕਿ ਕੰਮ-ਕਾਰ

ਕਰਨਾ, ਪਰਦੇਸ ਪ੍ਰਵਾਸ ਦੀ ਇਜਾਜ਼ਤ ਲੈਣਾ ਅਤੇ ਵਿਦੇਸ਼ ਵਿਚ ਕਿਸੇ ਨੌਕਰੀ ਲਈ ਅਰਜ਼ੀ ਭੇਜਣੀ। ਤੁਹਾਡਾ 'ਉਦੇਸ਼ ਧੰਨ ਜਮਾ ਕਰਨਾ ਬਿਲਕੁਲ ਵੀ ਨਹੀਂ ਹੈ ਬਲਕਿ ਇਸ ਤੱਥ ਦੀ ਪਹਿਚਾਣ ਕਰਨਾ ਹੈ ਕਿ ਘਰ ਵਿਹਲੇ ਬੈਠੇ ਸੁਪਨੇ ਲੈਂਦਿਆਂ ਕੁਝ ਨਹੀਂ ਬਣੇਗਾ।

ਇਸ ਗੱਲ ਬਾਰੇ ਪੂਰੀ ਤਰ੍ਹਾਂ ਜਾਣਕੇ ਕਿ ਤੁਸੀਂ ਕੀ ਚਾਹੁੰਦੇ ਹੋ, ਅਗਲੀ ਜ਼ਰੂਰੀ ਗੱਲ ਉਸ ਉਦੇਸ਼ ਨੂੰ ਆਪਣੇ ਸਾਹਮਣੇ ਰਖਣਾ ਅਤੇ ਉਸ ਬਾਰੇ ਨਿਰੰਤਰ ਸੋਚ-ਵਿਚਾਰ ਕਰਨਾ ਹੈ। ਆਪਣੇ ਆਪ ਥੋੜੇ-ਥੋੜੇ ਸਮੇਂ ਬਾਦ ਇਹ ਪੁਛੋ ਕਿ ਤੁਸੀਂ ਆਪਣੀ ਮੰਜ਼ਿਲ ਦੀ ਤਰਫ ਕਿੰਨੇ ਕਦਮ ਅਗਾਂਹ ਹੋ, ਚਾਹੇ ਇਹ ਉਦੇਸ਼ ਕਿਸੇ ਨਵੇਂ ਵਿਸ਼ੇ ਦੀ ਸਿਖਲਾਈ ਦਾ ਹੋਵੇ ਜਾਂ ਬਿਹਤਰ ਨੌਕਰੀ ਵਾਸਤੇ ਕੋਸ਼ਿਸ਼ ਕਰਨਾ ਦਾ ਧੁੰਦਲਾ ਜਿਹਾ ਵਿਚਾਰ।

ਜਿਹੜੇ ਲੋਕ ਇਹ ਸੋਚਦੇ ਹਨ ਕਿ ਉਹ ਬਿਹਤਰ ਨੌਕਰੀ ਕਦੀ ਪ੍ਰਾਪਤ ਨਹੀਂ ਕਰ ਸਕਣਗੇ, ਬਿਲਕੁਲ ਠੀਕ ਕਹਿੰਦੇ ਹਨ ਕਿਉਂਕਿ ਉਨ੍ਹਾਂ ਨੇ ਖੁਦ ਹੀ ਇਸਦੇ ਵਿਰੁਧ ਮਾਨਸਿਕ ਰੁਕਾਵਟ ਖੜੀ ਕਰ ਲਈ ਹੈ ਅਤੇ ਜਿਨ੍ਹਾਂ ਨੇ ਆਪਣੇ ਆਪ ਨੂੰ ਇਹ ਸਮਝਾ ਲਿਆ ਹੈ ਕਿ ਉਹ ਇਸ ਨੌਕਰੀ ਦੇ ਯੋਗ ਹੀ ਨਹੀਂ ਹਨ, ਉਹ ਨਾ ਜਾਣਦੇ ਹੋਏ ਵੀ ਇੰਟਰਵਿਊ ਸਮੇਂ ਇਹੋ ਹੀ ਭਾਵਨਾ ਪ੍ਰਗਟ ਕਰਨਗੇ। ਜੇਕਰ ਉਹ ਮਜ਼ਬੂਤ ਇਰਾਦੇ ਵਾਲੇ ਨਹੀਂ ਹਨ ਅਤੇ ਜੇਕਰ ਉਨ੍ਹਾਂ ਨੂੰ ਆਪਣੀਆਂ ਯੋਗਤਾਵਾਂ ਤੇ ਯਕੀਨ ਨਹੀਂ ਹੈ ਤਾਂ ਉਹ ਨੌਕਰੀ ਦੇਣ ਵਾਲੇ ਮਾਲਕ ਤੇ ਉਨ੍ਹਾਂ ਦੀਆਂ ਯੋਗਤਾਵਾਂ ਬਾਰੇ ਸ਼ੱਕ ਕਰਨ ਦਾ ਦੋਸ਼ ਕਿਵੇਂ ਲਾ ਸਕਦੇ ਹਨ?

ਮਜ਼ਬੂਤ ਤੇ ਪੱਕੇ ਇਰਾਦੇ ਵਾਲੀ ਸੋਚ ਨੂੰ ਰੋਜ਼ਾਨਾ ਜ਼ਿੰਦਗੀ ਦੇ ਹਰ ਖੇਤਰ ਵਿਚ ਲਾਗੂ ਕੀਤਾ ਜਾ ਸਕਦਾ ਹੈ ਅਤੇ ਕਰਨਾ ਵੀ ਚਾਹੀਦਾ ਹੈ। ਉਹ ਲੜਕੀ ਜਿਹੜੀ ਆਪਣੇ ਆਪ ਨੂੰ ਸਾਧਾਰਣ ਲੜਕੀਆਂ ਨਾਲੋਂ ਘੱਟ ਖੂਬਸੂਰਤ ਅਤੇ ਆਕਰਸ਼ਕ ਸਮਝਦੀ, ਉਹ ਇਨ੍ਹਾਂ ਦੋ ਗੱਲਾਂ ਵਿਚੋਂ ਇਕ ਕਰ ਸਕਦੀ ਹੈ—ਕੁਝ ਵੀ ਨਹੀਂ ਜਾਂ ਸਭ ਕੁਝ।

ਜਦੋਂ ਕਿ ਬਹੁਤੀਆਂ ਲੜਕੀਆਂ ਹੌਸਲੇ ਅਤੇ ਮਜ਼ਬੂਤ ਇਰਾਦੇ ਦੀ ਸਹਾਇਤਾ ਨਾਲ ਮੌਕੇ ਦੇ ਪੂਰਾ-ਪੂਰਾ ਫਾਇਦਾ ਉਠਾ ਲੈਂਦੀਆਂ ਹਨ, ਇਹ ਜਾਣਕੇ ਬਹੁਤ ਹੀ ਹੈਰਾਨੀ ਹੁੰਦੀ ਹੈ ਕਿ ਬਹੁਤ ਸਾਰੀਆਂ ਬੇਸਹਾਰਾ ਦੀ ਤਰ੍ਹਾਂ ਹੱਥ-ਤੇ-ਹੱਥ ਰਖਕੇ ਬੈਠੀਆਂ ਰਹਿੰਦੀਆਂ ਹਨ ਅਤੇ ਆਪਣੀ ਕਿਸਮਤ ਨੂੰ ਰੋਂਦੀਆਂ ਰਹਿੰਦੀਆਂ ਹਨ। ਆਸ਼ਾਵਾਦੀ ਨਜ਼ਰੀਆਂ ਧਾਰਣ ਕਰਕੇ ਉਨ੍ਹਾਂ ਵਿਚੋਂ ਬਹੁਤੀਆਂ ਸਿਰਫ ਆਪਣੀ ਖੂਬਸੂਰਤੀ ਵਿਚ ਵਾਧਾ ਕਰਨ ਵਿਚ ਹੀ ਸਫਲ ਨਹੀਂ ਹੋਣਗੀਆਂ ਬਲਕਿ ਉਨ੍ਹਾਂ ਦੀ ਸ਼ਖਸ਼ੀਅਤ ਵਿਚ ਇਕ ਨਵਾਂ ਨਿਖਾਰ ਅਤੇ ਚਮਕ ਆਵੇਗੀ, ਪਹਿਲਾਂ ਜਿਥੇ ਕਿ ਉਨ੍ਹਾਂ ਦੇ ਚਿਹਰੇ ਨਿਰਾਸ਼ਾ ਨਾਲ ਬੁਝੇ ਹੁੰਦੇ ਸਨ।

### ਉਦੇਸ਼ ਪ੍ਰਤੀ ਆਤਮ-ਸਮਰਪਣ

ਉਦੇਸ਼ ਪ੍ਰਤੀ ਆਤਮ-ਸਮਰਪਣ ਵੀ ਆਸ਼ਾਵਾਦੀ ਸੋਚ ਦਾ ਇਕ ਹਿੱਸਾ ਹੈ। ਜਿਹੜੇ ਲੋਕ ਆਪਣੇ ਖਾਸ ਖੇਤਰਾਂ ਵਿਚ ਚੋਟੀ ਤੇ ਪਹੁੰਚੇ, ਉਨ੍ਹਾਂ ਦੀ ਜ਼ਿੰਦਗੀ ਦਾ ਜੇਕਰ ਅਧਿਐਨ ਕੀਤਾ ਜਾਵੇ ਤਾਂ ਪਤਾ ਲਗੇਗਾ ਕਿ ਉਨ੍ਹਾਂ ਨੇ ਕਈ ਵਰ੍ਹੇ ਆਪਣੇ ਉਦੇਸ਼ ਨੂੰ ਅਰਪਣ ਕੀਤੇ ਅਤੇ ਉਨ੍ਹਾਂ ਦਾ ਆਪਣੀਆਂ ਯੋਗਤਾਵਾਂ ਵਿਚ ਪੱਕਾ ਯਕੀਨ ਸੀ।

ਉਹ ਸਿਰਫ ਆਪਣੇ ਚੁਣੇ ਹੋਏ ਵਿਸ਼ੇ ਦਾ ਅਧਿਐਨ ਕਰਦੇ ਰਹੇ ਅਤੇ ਉਨ੍ਹਾਂ ਨੇ ਉਸ ਉਦੇਸ਼ ਦੀ ਪ੍ਰਾਪਤੀ ਦੇ ਰਾਹ ਵਿਚ ਆਉਣ ਵਾਲੀਆਂ ਸਭ ਰੁਕਾਵਟਾਂ ਅਤੇ ਆਪਣਾ ਧਿਆਨ ਵੰਡਾਉਣ ਵਾਲੀਆਂ ਸਭ ਗੱਲਾਂ ਨੂੰ ਅੱਖੋਂ ਪਰੋਖੇ ਕਰ ਦਿਤਾ। ਜੇਕਰ ਉਨ੍ਹਾਂ ਨੇ ਆਪਣੇ ਉਦੇਸ਼ ਨੂੰ ਨਿਰੰਤਰ ਧਿਆਨ ਵਿਚ ਨਾ ਰਖਿਆ ਹੁੰਦਾ ਅਤੇ ਆਸ਼ਾਵਾਦੀ ਵਤੀਰਾ ਨਾ ਅਪਣਾਇਆ ਹੁੰਦਾ ਅਤੇ ਆਪਣੇ ਆਪ ਨੂੰ ਨਿਰਾਸ਼ਾਵਾਦੀ ਵਤੀਰੇ ਦੇ ਹਵਾਲੇ ਕਰ ਦਿਤਾ ਹੁੰਦਾ ਤਾਂ ਉਹ ਕਦੀ ਵੀ ਉਨ੍ਹਾਂ ਸਿਖਰਾਂ ਨੂੰ ਨਾ ਛੋਹ ਸਕਦੇ ਜਿਥੇ ਉਹ ਪਹੁੰਚੇ ਹਨ।

ਇਹ ਵੀ ਇਕ ਸੱਚਾਈ ਹੈ ਕਿ ਜਿੰਨੀ ਵੱਡੀ ਇੱਛਾ ਹੋਵੇਗੀ, ਜਿੰਨਾ ਦੂਰ ਉਦੇਸ਼ ਹੋਵੇਗਾ, ਉਨੀ ਹੀ ਉਹਦੀ ਪੂਰਤੀ ਲਈ ਆਤਮ-ਸਮਰਪਣ ਦੀ ਜ਼ਰੂਰਤ ਹੋਵੇਗੀ। ਪਰ ਕਿਉਂਕਿ ਇਨ੍ਹਾਂ ਸਿਖਰਾਂ ਨੂੰ ਛੋਹਣ ਦੀ ਖਾਹਸ਼ ਬਹੁਤੇ ਲੋਕਾਂ ਦੀ ਨਹੀਂ ਹੁੰਦੀ, ਆਸ਼ਾਵਾਦੀ ਵਤੀਰੇ ਦੀ ਮਦਦ ਨਾਲ ਹਰ ਕੋਈ ਉਤਨਾ ਕੁ ਪ੍ਰਾਪਤ ਕਰ ਸਕਦਾ ਹੈ ਜਿੰਨਾ ਕੁ ਉਹ ਹਾਸਲ ਕਰਨ ਲਈ ਤਿਆਰ ਹੈ।

ਜਿਹੜੇ ਸਫਲਤਾ ਦੇ ਆਪਣਾ ਦਰਵਾਜ਼ਾ ਆਕੇ ਖੜਕਾਉਣਾ ਦੀ ਉਡੀਕ ਕਰਦੇ ਹਨ, ਉਹ ਸਦਾ ਹੀ ਉਡੀਕ ਕਰਦੇ ਰਹਿਣਗੇ।

**ਅਨੁਵਾਦਕ : ਸੁਰਿੰਦਰ** [illegible]

# ਮਾਰਕਸਵਾਦੀ ਸਾਹਿਤਾਲੋਚਨਾ

—ਲੂਨਾਚਾਰਸਕੀ

ਸਾਡਾ ਸਾਹਿਤ ਵਿਕਾਸ ਦੇ ਨਿਰਣਾਇਕ ਪਲਾਂ ਵਿਚੀਂ ਗੁਜ਼ਰ ਰਿਹਾ ਹੈ। ਸਾਡੇ ਦੇਸ਼ ਵਿਚ ਇਕ ਨਵੀਂ ਜ਼ਿੰਦਗੀ ਉਸਾਰੀ ਜਾ ਰਹੀ ਹੈ ਅਤੇ ਸਾਹਿਤ ਆਪਣੇ ਅਨਿਸ਼ਚਤ ਅਤੇ ਅਸਥਿਰ ਰੂਪਾਂ ਵਿਚ ਇਸ ਜ਼ਿੰਦਗੀ ਨੂੰ ਹੋਰ ਤੇ ਹੋਰ ਪ੍ਰਤਿਬਿੰਬਤ ਕਰਨਾ ਸਿਖ ਰਿਹਾ ਹੈ: ਪ੍ਰੱਤਖ ਹੀ ਇਹ ਉਸਾਰੀ-ਪ੍ਰਕ੍ਰਿਆ ਦੇ ਰਾਜਨੀਤਿਕ ਅਤੇ ਖਾਸ ਤੌਰ ਤੇ ਨੈਤਿਕ ਪ੍ਰਭਾਵ ਦੀ ਹਾਲਾਂ ਤਕ ਦੀ ਉੱਚ-ਸਮੱਸਿਆ ਨਾਲ ਨਿਪਟਣ ਦੇ ਯੋਗ ਵੀ ਹੋਵੇਗਾ।

ਕਿਸੇ ਹੋਰ ਮੁਲਕ ਨਾਲੋਂ ਸਾਡੇ ਦੇਸ਼ ਵਿਚ ਬੇਸ਼ਕ ਵਿਅਕਤੀਗਤ ਜਮਾਤਾਂ ਵਿਚਕਾਰ ਮੁਕਾਬਲਾ ਕਾਫੀ ਘੱਟ ਹੋਵੇਗਾ ਫਿਰ ਵੀ ਇਸਨੂੰ ਭਲੀ ਭਾਂਤ ਸ਼੍ਰੇਣੀ ਰਹਿਤ ਸਵੀਕਾਰਨਾ ਅਸੰਭਵ ਹੈ।...ਪੁਰਾਣੇ ਅਤੇ ਨਵੇਂ ਵਿਚਕਾਰ ਤਨਾਉ ਸ਼ੁਰੂ ਹੈ...ਇਹ ਅਜਿਹੇ ਹਾਲਾਤ ਹੀ ਹਨ ਜਿਹੜੇ ਕਲਾ-ਹਥਿਆਰਾਂ ਤੇ ਖਾਸਕਰ ਸਾਹਿਤ-ਹਥਿਆਰਾਂ ਨੂੰ ਇਸ ਸਮੇਂ ਅਤਿਅੰਤ ਮੱਹਤਵਪੂਰਨ ਬਣਾਉਂਦੇ ਹਨ...

ਉਸ ਵਿਸ਼ਿਸ਼ਟ ਯੋਗਦਾਨ ਨਾਲ ਜਿਹੜਾ ਸਾਹਿਤ ਨੇ ਅਜਿਹੀਆਂ ਹਾਲਤਾਂ ਵਿਚ ਨਿਭਾਉਂਣਾ ਹੈ ਮਾਰਕਸਵਾਦੀ ਅਲੋਚਨਾ ਦੀ ਵੀ ਜ਼ਿੰਮੇਵਾਰੀ ਵਿਸ਼ੇਸ਼ ਹੈ। ਨਵੇਂ ਮਨੁੱਖ ਅਤੇ ਅਤੇ ਨਵੇਂ ਜੀਵਨ-ਢੰਗ ਦੀ ਸਿਰਜਣਾ ਲਈ ਸਿਰਜਣ-ਪ੍ਰਕ੍ਰਿਆ ਵਿਚ ਸ਼ਕਤੀ ਤੇ ਉਤੇਜਨਾ ਸਹਿਤ ਸਾਹਿਤ ਦੇ ਨਾਲ ਕਾਰਜ ਨਿਭਾਉਂਣ ਲਈ ਇਸਦੀ ਸ਼ਮੂਲੀਅਤ ਦੀ ਬਿਨਾ ਸ਼ੱਕ ਅੱਵਸ਼ਕਤਾ ਹੈ।

ਮਾਰਕਸਵਾਦੀ ਅਲੋਚਨਾ ਹੋਰ ਹਰ ਤਰ੍ਹਾਂ ਦੀ ਸਾਹਿਤਾਲੋਚਨਾ ਤੋਂ ਵਖਰੀ ਮੁਢਲੇ ਤੌਰ ਤੇ ਇਸ ਤੱਥ ਕਰਕੇ ਹੈ ਕਿ ਇਹ ਸਮਾਜ-ਸ਼ਾਸਤਰੀ ਸੁਭਾਉ ਵਾਲੀ ਹੋ ਕੇ ਵੀ ਆਤਮਕ ਤੌਰ ਤੇ ਸ਼ਾਇਦ ਮਾਰਕਸ ਅਤੇ ਲੈਨਿਨ ਦੇ ਵਿਗਿਆਨਕ ਸਮਾਜ-ਸ਼ਾਸਤਰ ਦੀ ਪ੍ਰਕਿਰਤੀ ਵਾਲੀ ਹੈ।

ਕਦੇ ਕਦੇ ਇਕ ਵਖਰੇਵਾਂ ਸਾਹਿਤਾਲੋਚਕ ਅਤੇ ਸਾਹਿਤ ਇਤਹਾਸ—ਕਾਰਜਾਂ ਵਿਚ ਉਸਾਰਿਆ ਜਾਂਦਾ ਹੈ, ਇਹ ਨਿਖੇੜਾ ਭੂਤ ਅਤੇ ਵਰਤਮਾਨ ਦੇ ਵਿਸ਼ਲੇਸ਼ਣ ਉਤੇ ਏਨਾ ਅਧਾਰਤ ਨਹੀਂ ਹੈ, ਜਿੰਨਾ ਸਾਹਿਤ ਇਤਿਹਾਸਤਾ ਲਈ ਕਾਰਜ-ਉਤਪਤੀ ਦੇ ਵਸਤੂਪਰਕ ਵਿਸ਼ਲੇਸ਼ਨ, ਸਮਾਜਕ ਢਾਂਚੇ ਵਿਚ ਇਸਦੇ ਸਥਾਨ ਅਤੇ ਸਮਾਜਕ ਜੀਵਨ ਉਤੇ ਇਸਦੇ ਪ੍ਰਭਾਵ ਉਤੇ ਅਧਾਰਤ, ਜਦ ਕਿ ਸਾਹਿਤਾਲੋਚਕ ਲਈ ਇਹ ਕਾਰਜ ਦੇ ਸ਼ੁਧ ਨਿਯਮਕ ਤੇ ਸਮਾਜਕ ਗੁਣਾਂ ਔਗੁਣਾਂ ਦੀ ਦ੍ਰਿਸ਼ਟੀ ਤੋਂ ਵਿਕਾਸ ਉਤੇ ਅਧਾਰਤ ਹੈ।

ਮਾਰਕਸਵਾਦੀ ਅਲੋਚਕ ਲਈ ਇਹ ਨਿਖੇੜਾ ਆਪਣੀ ਉਚਿਤਤਾ ਖੋ ਚੁਕਾ ਹੈ। ਭਾਵੇਂ ਅਲੋਚਨਾ ਸ਼ਬਦ ਦੀ ਪਰਿਮਾਣਕ ਸਮਝ ਵਿਚ ਇਹ ਮਾਰਕਸਵਾਦੀ ਅਲੋਚਨਾਤਮਕ ਕਾਰਜਾਂ ਵਿਚ ਅੱਵਸ਼ਕ ਅੰਗ ਹੋਣਾ ਚਾਹੀਦਾ ਹੈ, ਸਮਾਜ ਸ਼ਾਸਤਰੀ ਵਿਸ਼ਲੇਸ਼ਣ ਵਿਚ ਅੱਵਸ਼ਕ ਬੁਨਿਆਦੀ ਤੱਤ ਹੋਣਾ ਚਾਹੀਦਾ ਹੈ।

ਇਹ ਸਮਾਜ ਸ਼ਾਸਤਰੀ ਵਿਸਲੇਸ਼ਣ ਮਾਰਕਸਵਾਦੀ ਅਲੋਚਕ ਨੇ ਕਿਵੇਂ ਨਿਯੰਤਰਣ ਅਧੀਨ ਰਖਣਾ ਹੈ? ਮਾਰਕਸਵਾਦ ਸਮਾਜਕ-ਜੀਵਨ ਨੂੰ ਸੰਗਠਿਤ ਸਮੁੱਚ ਸਮਝਦਾ ਹੈ ਜਿਸ ਵਿਚ ਵਖਰੇ ਵਖਰੇ ਅੰਗ ਇਕ ਦੂਜੇ ਤੇ ਨਿਰਭਰ ਹੁੰਦੇ ਹਨ ਅਤੇ ਇੱਥੇ ਬਹੁਤ ਸਾਰੇ ਕੁਦਰਤੀ ਤੇ ਪਦਾਰਥਕ-ਆਰਥਕ ਸੰਬੰਧਾਂ, ਸਭ ਤੋਂ ਵਧ ਮਜ਼ਦੂਰੀ ਦੇ ਰੂਪਾਂ ਦੁਆਰਾ ਨਿਰਣਾਇਕ ਹਿੱਸਾ ਪਾਇਆ ਜਾਂਦਾ ਹੈ। ਇਕ ਦੌਰ ਦੇ ਇਕ ਸਧਾਰਨ ਵਿਸ਼ਲੇਸ਼ਣ ਵਿਚ ਮਾਰਕਸਵਾਦੀ ਅਲੋਚਕ ਉਸ ਦੌਰ ਦੇ ਸੰਪੂਰਨ ਸਮਾਜਕ ਵਿਕਾਸ ਦਾ ਸੰਪੂਰਨ ਚਿੱਤਰ ਪੇਸ਼ ਕਰਨ ਦਾ ਯਤਨ ਕਰਦਾ ਹੈ। ਜਦੋਂ ਇਕ ਇੱਕਲਾ ਕਵੀ ਜਾਂ ਕਾਰਜ ਚਰਚਿਆ ਜਾਂਦਾ ਹੈ, ਮੁਢਲੀਆਂ ਆਰਥਕ ਹਾਲਤਾਂ ਦੇ ਵਿਸ਼ਲੇਸ਼ਣ ਦੀ ਅੱਵਸ਼ਕਤਾ ਨਹੀਂ ਹੁੰਦੀ।...

ਹਰ ਸਾਹਿਤ-ਕਾਰਜ ਅਚੇਤ ਜਾਂ ਸੁਚੇਤ ਉਸ ਜਮਾਤ ਦੀ ਮਾਨਸਿਕਤਾ ਪ੍ਰਤਿਬਿੰਬਤ ਕਰਦਾ ਹੈ, ਜਿਸਦੀ ਪ੍ਰਤਿਨਿਧਤਾ ਲੇਖਕ ਕਰਦਾ ਹੈ। ਜਾਂ ਜਿਵੇਂ ਅਕਸਰ ਵਾਪਰਦਾ ਹੈ, ਇਹ ਤਾਤਵਿਕ ਸੁਮਿਸ਼ਰਣ ਨੂੰ ਪ੍ਰਤਿਬਿੰਬਤ ਕਰ ਦਿੰਦਾ ਹੈ, ਜਿਸ ਵਿਚ ਕਿ ਵਿਭਿੰਨ ਜਮਾਤਾਂ ਦਾ ਲੇਖਕ ਉਤੇ ਪਿਆ ਪ੍ਰਭਾਵ ਹੁੰਦਾ ਹੈ ਅਤੇ ਇਹ ਨਿਕਟ-ਵਿਸ਼ਲੇਸ਼ਣ ਦਾ ਵਿਸ਼ਾ ਬਣਨਾ ਚਾਹੀਦਾ ਹੈ।

ਹਰ ਕਲਾ ਕਾਰਜ ਵਿਚ ਇਕ ਜਾਂ ਦੂਜੀ ਜਮਾਤ ਜਾਂ ਵਿਆਪਕ-ਸਮਾਜਕ ਸੁਭਾਉ ਵਾਲੇ ਵੱਡੇ ਗਰੁੱਪਾਂ ਦੀ ਮਾਨ-ਸਿਕਤਾ ਨਾਲ ਸੰਬੰਧ ਮੁਖ ਤੌਰ ਤੇ ਵੱਥ ਦੁਆਰਾ ਨਿਸ਼ਚਤ ਹੁੰਦਾ ਹੈ। ਸਾਹਿਤ—ਸ਼ਾਬਦਿਕ-ਕਲਾ—ਕਲਾ ਜੋ ਵਿਚਾਰ ਦੇ ਅਤਿ-ਨਜ਼ਦੀਕ ਹੈ, ਕਲਾ ਦੇ ਹੋਰ ਰੂਪਾਂ ਤੋਂ ਦੂਜਿਆਂ ਦੇ ਮੁਕਾਬਲੇ ਵਿਚ ਵੱਥ ਦੇ ਵਿਸ਼ੇਸ਼ ਮੁੱਲ ਕਰਕੇ ਵਖਰੀ ਹੈ। ਸਾਹਿਤ ਵਿਚ ਖਾਸ ਤੌਰ ਤੇ ਗਵਾਹੀਯੋਗ ਹੈ ਕਿ ਕਲਾਤਮਕ ਵੱਥ—ਬਿੰਬਾਂ ਨਾਲ ਸੰਬੰਧਤ ਜਾਂ ਬਿੰਬਾਂ ਦੇ ਰੂਪ ਵਿਚ ਵਿਚਾਰਾਂ ਤੇ ਭਾਵਾਂ ਦੇ ਪ੍ਰਵਾਹਕਾਰਜ ਦੇ ਸਮੁੱਚਤਵ ਵਿਚ ਨਿਰਣਾਇਕ ਤੱਤ ਹੈ। ਵੱਥ ਆਪ ਨਿਸ਼ਚਤ ਰੂਪ ਵਲ ਯਤਨਸ਼ੀਲ ਹੁੰਦਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਸਿਰਫ ਇਕ ਸ਼ੁਧ ਰੂਪ ਹੁੰਦਾ ਹੈ ਜੋ ਪ੍ਰਾਪਤ ਵੱਥ ਦਾ ਅਨੁਸਾਰੀ ਹੁੰਦਾ ਹੈ।......

ਇੰਜ ਮਾਰਕਸਵਾਦੀ ਅਲੋਚਕ ਕਾਰਜ ਦੇ ਵੱਥ ਨੂੰ ਸਭ ਤੋਂ ਪਹਿਲਾਂ ਆਪਣੇ ਵਿਸਲੇਸ਼ਣ ਦਾ ਵਸਤੂ ਬਣਾਉਂਦਾ ਹੈ, ਜਿਸ ਵਿਚ ਸਮਾਜਕ ਮੂਲ ਸਮਾਏ ਹੁੰਦੇ ਹਨ। ਉਹ ਇਸ ਜਾਂ ਉਸ ਸਮਾਜਕ ਸ਼ਰੇਣੀ ਨਾਲ ਉਸਦਾ ਸੰਬੰਧ ਨਿਸ਼ਚਤ ਕਰਦਾ ਹੈ :......ਫੇਰ ਰੂਪ ਵਲ ਮੁੜਦਾ ਹੈ। ਮੁਢਲੇ ਤੌਰ ਤੇ ਇਸ ਦ੍ਰਿਸ਼ਟੀ ਤੋਂ ਕਿ ਕਿਵੇਂ ਇਸ ਰੂਪ ਨੇ ਇਸਦੇ ਆਸ਼ਿਆਂ ਨੂੰ ਸਾਕਾਰ ਕੀਤਾ ਹੈ ਕਿ ਕਾਰਜ ਜਿੰਨਾ ਸੰਭਵ ਹੈ ਪ੍ਰਭਾਵਕਾਰੀ ਤੇ ਮਨਾਊ ਹੋ ਸਕਿਆ ਹੈ।

ਫੇਰ ਵੀ ਸਾਹਿਤਰੂਪਾਂ ਦੇ ਵਿਸਲੇਸ਼ਣ ਦਾ ਖਾਸ ਕਾਰਜ ਅਣਡਿਠ ਕਰਨਾ ਅਸੰਭਵ ਹੈ। ਮਾਰਕਸਵਾਦੀ ਅਲੋਚਕ ਇਸ ਪਾਸਿਓਂ ਅੱਖਾਂ ਮੁੰਦ ਨਹੀਂ ਮੁੜਦਾ। ਸਾਹਿਤ ਕਾਰਜ ਦਾ ਰੂਪ ਅਸਲ ਵਿਚ ਵੱਥ ਦੁਆਰਾ ਹੀ ਨਿਰਧਾਰਤ ਨਹੀਂ ਹੁੰਦਾ ਪਰੰਤੂ ਹੋਰ ਤੱਤਾਂ ਦੁਆਰਾ ਵੀ।......ਇਹ ਤੱਤ ਮਾਰਕਸਵਾਦੀ ਵਿਸਲੇਸ਼ਣ ਦੇ ਅਵੱਸ਼ਕ ਅੰਗ ਬਣਦੇ ਹਨ। ......ਮਾਰਕਸਵਾਦੀ ਅਲੋਚਕ ਜਦੋਂ ਵੱਥ ਦੇ ਵਿਕਾਸ ਵਲੋਂ ਰੂਪ ਦੇ ਵਿਕਾਸ ਵਲ ਮੁੜਦਾ ਹੈ ਤਾਂ ਇਸਦਾ ਕਾਰਜ ਹੋਰ ਜਟਿਲ ਹੋ ਜਾਂਦਾ ਹੈ। ●

---

# ਪਰੀਵਰਤਨ

—ਸੁਖਬੀਰ ਸਿੰਘ ਸੰਧੂ

ਬੀ. ਕਾਮ ਪਹਿਲੇ ਸਾਲ ਦੇ ਵਿਦਿਆਰਥੀ ਦੀ ਇਸ ਕਹਾਣੀ ਤੋਂ ਇਕ ਨਵੇਂ ਲੇਖਕ ਦੇ ਵਿਕਾਸ ਦੀ ਆਸ ਬਝਦੀ ਹੈ। ਸਮਕਾਲੀ ਹਾਲਾਤ ਤੇ ਤਿਖੇ ਵਿਅੰਗ ਨਾਲ ਨਸ਼ਤਰ ਚਲਾ ਕੇ ਲੇਖਕ ਨੇ ਆਪਣੀ ਤੀਖਣ ਸੂਝ ਦਾ ਸਬੂਤ ਦਿਤਾ ਹੈ। ਆਸ ਹੈ ਸੰਧੂ ਆਪਣੀ ਲਿਖਣ ਕਲਾ ਨੂੰ ਪਰਫੁਲਤ ਕਰਨ ਲਈ ਵਿਸ਼ੇਸ਼ ਧਿਆਨ ਦੇਵੇਗਾ —ਸੰਪਾਦਕ

ਮੌਸਮ ਬੜਾ ਹੀ ਸੁਹਾਉਣਾ ਸੀ। ਠੰਡੀ ਠੰਡੀ ਹਵਾ ਗਰਮੀ ਤੋਂ ਬਾਅਦ ਤਨ ਤੇ ਮਨ ਨੂੰ ਸ਼ਾਂਤੀ ਪਹੁੰਚਾ ਰਹੀ ਸੀ। ਥੋੜੀ ਥੋੜੀ ਰਿਮਝਿਮ ਤੋਂ ਬਾਅਦ ਤੇਜ਼ ਤੇਜ਼ ਬਾਰਸ਼ ਸ਼ੁਰੂ ਹੋ ਗਈ। ਆਕਾਸ਼ ਵਿੱਚ ਬੱਦਲ ਰੰਗਰਲੀਆਂ ਮਣਾ ਰਹੇ ਸਨ। ਮੈਂ ਆਪਣੇ ਦੋਸਤ ਬਲਵਿੰਦਰ ਨਾਲ ਬੈਠਾ ਉਹਦੀ ਦੁਕਾਨ ਤੇ ਗਲਾਂ ਕਰ ਰਿਹਾ ਸਾਂ ਕਿ ਅਚਾਨਕ ਉਹ ਆ ਗਿਆ। ਉਹੀ ਜਿਸਨੂੰ ਮੈਂ ਬਚਪਨ ਤੋਂ ਜਾਣਦਾ ਹਾਂ ਤੇ ਇਕ ਵਾਰੀ ਤਾਂ ਉਹਨੇ ਸਾਨੂੰ ਦੂਰ ਚੁਕ ਕੇ ਮਾਰਿਆ ਸੀ ਜਦੋਂ ਮੈਂ ਤੇ ਮੇਰੀ ਭੈਣ ਉਹਦੇ ਨਾਲ ਜਾ ਰਹੇ ਸੀ।

ਬਾਰਸ਼ ਵਿੱਚ ਵਿਚਾਰਾ ਜਦੋਂ ਆਇਆ ਬੜੀ ਤਰਸ ਯੋਗ ਹਾਲਤ ਸੀ ਉਹਦੀ। ਉਹਨੂੰ ਦੇਖਣ ਤੋਂ ਮੈਨੂੰ ਲੱਗਾ ਕਿ ਵਿਚਾਰਾ ਬੜਾ ਹੀ ਥਕਿਆ ਹੋਇਆ ਹੈ ਤੇ ਉਸਦੀ ਮਿਹਨਤ ਜੋ ਉਹ ਸਾਰਾ ਦਿਨ ਕਰਨ ਤੋਂ ਬਾਦ ਵੀ ਉਹਦੀ ਸੇਵਾ ਨਹੀਂ ਕੀਤੀ ਗਈ ਸੀ। ਸ਼ਾਇਦ ਇਹ ਹੀ ਸੋਚਦਾ ਉਹ ਉਸ ਬਾਰਸ਼ ਵਿਚ ਘਰੋਂ ਨਾਰਾਜ਼ ਹੋ ਕੇ ਅੱਜ ਦੌੜ ਆਇਆ ਸੀ ਤੇ ਦੁਕਾਨ ਦੇ ਕੋਲ ਜਿਹੜਾ ਦਰਖਤ ਸੀ ਉਹਦੇ ਥੱਲੇ ਖੜਾ ਹੋ ਗਿਆ। ਸਿਰ ਥੱਲੇ ਝੁਕਾ ਕੇ ਤੇ ਬੜੇ ਹੀ ਗੰਭੀਰ ਮੂਡ ਵਿਚ। ਕਿਸੇ ਬੜੀ ਵੱਡੀ ਸੋਚੇ ਪਿਆ ਸੀ ਉਹ। ਸ਼ਾਇਦ ਜ਼ਿੰਦਗੀ ਤੋਂ ਤੰਗ ਆ ਕੇ ਆਤਮ ਹਤਿਆ ਕਰਨ ਬਾਰੇ ਸੋਚ ਰਿਹਾ ਸੀ। ਥੋੜੀ ਦੇਰ ਬਾਦ ਉਹਨੇ ਆਪਣਾ ਸਿਰ ਹਿਲਾਇਆ ਜਿਵੇਂ ਕਹਿ ਰਿਹਾ ਹੋਵੇ 'ਮੇਰੇ ਵਰਗੇ ਜਿਹੜੇ ਮੇਰੇ ਦੂਸਰੇ ਸਾਥੀ ਨੇ ਕੀ ਉਹਨਾਂ ਨਾਲ ਵੀ ਉਹ ਹੀ ਸਲੂਕ ਕੀਤਾ ਜਾਂਦਾ ਏ ਜੋ ਮਿਹਨਤ ਕਰਨ ਤੋਂ ਬਾਅਦ ਮੇਰੇ ਨਾਲ ਕੀਤਾ ਜਾ ਰਿਹਾ ਹੈ ? ਹੇ ਭਗਵਾਨ ! ਅਗਰ ਤੇਰੀ ਦੁਨੀਆਂ ਵਿਚ ਮਿਹਨਤ ਦੀ ਰਤਾ ਭਰ ਵੀ ਕਦਰ ਨਹੀਂ ਰਹੀ ਤਾਂ ਤੂੰ ਸਾਨੂੰ ਪੈਦਾ ਕਰਕੇ ਮਿਹਨਤ ਦੇ ਨਾਂ ਤੇ ਕਿਉਂ ਧੱਬੇ ਲਗਾ ਰਿਹਾ ਹੈ ? ਉਹ ! ਕੀ ਹੈ ਸਾਡੀ ਜ਼ਿੰਦਗੀ ! ਮੇਰੀ ਜਾਚੇ ਸਾਡੇ ਨਾਲੋਂ ਮਿਹਨਤੀ, ਥਕਾਉ ਤੇ ਅਕੇਵੀਂ ਜ਼ਿੰਦਗੀ ਕਿਸੇ ਦੀ ਨਹੀਂ ਹੋਣੀ ਤਾਂ ਵੀ ਸਾਡੀ ਕੋਈ ਕਦਰ ਨਹੀਂ—ਬਹੁਤ ਬੁਰਾ —ਬਹੁਤ ਹੀ ਬੁਰਾ। ਤੇ ਉਹਨੇ ਫਿਰ ਆਪਣਾ ਸਿਰ ਦੁਖ ਨਾਲ ਹਿਲਾਇਆ।

ਲੰਮੀ ਸੋਚ ਤੋਂ ਬਾਅਦ ਲੱਗਦਾ ਸੀ ਉਹਦਾ ਸਿਰ ਭਾਰਾ ਭਾਰਾ ਹੋ ਗਿਆ ਸੀ। ਪਰ ਅਸੀਂ ਗਲਾਂ ਕਰਦੇ ਰਹੇ ਅਸੀਂ ਉਹਨੂੰ ਕੁਝ ਨਹੀਂ ਕਿਹਾ। ਕਹਿੰਦੇ ਵੀ ਕੀ ਵਿਚਾਰੇ ਨੂੰ ਉਹ ਸਾਡੀ ਗਲ ਸੁਨਣ ਲਈ ਤਿਆਰ ਹੀ ਨਹੀਂ ਸੀ ਹੋਣਾ ਕਿਉਂਕਿ ਉਸਨੂੰ ਲੰਮੇ ਤਜਰਬੇ ਤੋਂ ਪਤਾ ਸੀ ਕਿ ਪਹਿਲਾਂ-ਪਹਿਲ ਦਾ ਪਿਆਰ ਉਸਦੀ ਸਾਰੀ ਜ਼ਿੰਦਗੀ ਲਈ ਕੈਦ ਸਾਬਤ ਹੋ ਸਕਦਾ ਸੀ। ਪਿਆਰ ਧੋਖਾ ਹੈ ਏਨੀ ਸਮਝ ਉਸਨੂੰ ਵੀ ਆ ਗਈ। ਸ਼ਾਇਦ ਇਹ ਸੋਚ ਕੇ ਉਸਨੇ ਆਪਣਾ ਮੂੰਹ ਸਾਡੇ ਵੱਲ ਕੀਤਾ ਉਸਦੀਆਂ ਅੱਖਾਂ ਭਾਰੀਆਂ ਭਾਰੀਆਂ ਲੱਗੀਆਂ ਮੈਨੂੰ। ਸੱਚੀ-ਮੁਚੀ ਅਸੀਂ ਉਹਨੂੰ ਕੁਝ ਨਹੀਂ ਸੀ ਕਹਿ ਸਕਦੇ ਉਹਨੇ ਚਾਹ ਵੀ ਨਹੀਂ ਸੀ ਪੀਣੀ ਜੇ ਮੈਂ ਪਿਆਉਂਦਾ।

ਪਰ ਅਚਾਨਕ ਉਹ ਬਾਰਸ਼ ਵਿਚ ਹੀ ਤੁਰਨ ਦਾ ਫੈਸਲਾ ਬਣਾ ਕੇ ਤੁਰ ਪਿਆ। ਪਰ ਵਿਚਾਰਾ ਹਾਲੇ ਦੋ ਮੀਟਰ ਵੀ ਨਹੀਂ ਤੁਰਿਆ ਹੋਣਾ ਕਿ ਵਾਪਿਸ ਆ ਗਿਆ ਉਸਦੇ ਮੂੰਹ ਤੋਂ ਮੈਨੂੰ ਇਕ ਚਮਕ ਜਿਹੀ ਦਿਸੀ। ਉਹ ਜ਼ੋਰ ਦੀ ਹਿਲਿਆ ਤੇ ਉਹਨੇ ਆਪਣੇ ਉਪਰ ਪਈਆਂ ਪਾਣੀ ਦੀਆਂ ਬੂੰਦਾਂ ਨੂੰ ਦੂਰ ਦੂਰ ਤੱਕ ਖਿਲਾਰ ਦਿਤਾ ਹੁਣ ਉਹ ਕੁਝ ਅਰਾਮ ਮਹਿਸੂਸ ਕਰ ਰਿਹਾ ਸੀ—ਲਗਦਾ ਸੀ ਉਹਨੇ ਗੁਲਾਮੀ ਤੋਂ ਬਚਣ ਦਾ ਕੋਈ ਕਾਰਗਰ ਤਰੀਕਾ ਲੱਭ ਲਿਆ ਸੀ। ਤੇ ਜਿਵੇਂ ਕਿ ਉਹਦੀ ਆਦਤ ਸੀ ਉਹਨੇ ਆਪਣਾ ਮੂੰਹ ਉਪਰ ਨੂੰ ਕੀਤਾ ਤੇ ਆਪਣੇ ਸਦੀਆਂ ਤੋਂ ਚਲੇ ਆ ਰਹੇ ਰਾਗ ਮਲਹਾਰ ਨੂੰ ਇਕ ਮਿੰਟ ਲਈ ਉਚਾਰਿਆ। ਮੈਨੂੰ ਲਗਿਆ ਜਿਵੇਂ ਉਹ ਆਪਣੇ ਭਰਾਵਾਂ ਨੂੰ ਸੰਦੇਸ਼ ਦੇ ਰਿਹਾ ਹੋਵੇ।

'ਦੁਨੀਆਂ ਦੇ ਖੋਤਿਉ ਇੱਕ ਹੋ ਜਾਉ। ਅਜ ਕੱਲ ਲੋਕ ਜਿੰਨਾਂ ਚਿਰ ਆਪਣਾ ਸੰਗਠਨ ਬਣਾ ਕੇ ਇੱਕ ਨਹੀਂ ਹੋ ਜਾਂਦੇ, ਆਪਣੇ ਮੰਤਵ ਨੂੰ ਉਹ ਕਦੀ ਪੂਰਾ ਨਹੀਂ ਕਰ ਸਕਦੇ। ਇਸ ਲਈ ਅਸੀਂ ਵੀ ਏਸੇ ਸਾਲ ਏਸੇ ਮਹੀਨੇ ਤੇ ਅੱਜ ਹੀ ਖੋਤਿਆਂ ਦੀ ਰੈਲੀ ਕਰਾਂਗੇ ਤੇ ਇਸ ਗੁਲਾਮੀ ਤੋਂ ਛੁਟਕਾਰਾ ਪਾਉਣ ਦਾ ਵਚਨ ਲੈ ਕੇ ਰਹਾਂਗੇ।

ਜੀ ਹਾਂ ਇਹ ਖੋਤਾ ਹੀ ਸੀ।

ਇਹ ਏਲਾਨ ਕਰਨ ਪਿਛੋਂ ਹਲਕਾ ਹੋ ਗਿਆ ਤੇ ਆਪਣੀਆਂ ਲਤਾਂ ਨੂੰ ਝਟਕਾ ਦੇ ਕੇ ਮਸਤ ਸ਼ਰਾਬੀ ਵਾਂਗ ਏਧਰ ਉਧਰ ਦੌੜਨ ਲੱਗ ਪਿਆ। ਦੂਰ ਖੜੇ ਕੁਝ ਉਹਦੇ ਭਰਾਵਾਂ ਨੇ ਸਮਰਥਨ ਵਿੱਚ ਨਾਹਰੇ ਲਗਾਏ ਤੇ ਰੱਲ ਕੇ ਜਿਵੇਂ ਟੱਪਣ ਲੱਗ ਪਏ ਜਿਵੇਂ ਆਪਣੀ ਅਜ਼ਾਦੀ ਦੀ ਪਹਿਲੀ ਵਰ੍ਹੇ ਗੰਢ ਮਣਾ ਰਹੇ ਹੋਣ।

ਜੇ-੩/੧੯੯, ਰਾਜੌਰੀ ਗਾਰਡ
ਨਵੀਂ ਦਿਲੀ-੨੭

# ਪਲਾਹੀ ਸਾਹਿਤ ਸਮਾਗਮ

੨੯ ਜੁਲਾਈ ੧੯੭੯ ਐਤਵਾਰ ਨੂੰ ਦੁਆਬੇ ਦੀਆਂ ਪੰਜਾਬੀ ਲੇਖਕ/ਸਾਹਿਤ/ਸਭਾਵਾਂ ਦਾ ਮਿਲਵਾਂ ਇਕੱਠ ਪਿੰਡ ਪਲਾਹੀ ਵਿਖੇ ਹੋਇਆ ਜਿਸ ਵਿਚ 'ਨਵੇਂ ਯੁਵਕ ਪੰਜਾਬੀ ਲੇਖਕਾਂ ਦੀਆਂ ਸਮਸਿਆਵਾਂ' (੨) ਪੰਜਾਬੀ ਲੇਖਕਾਂ ਦੇ ਸਗੰਠਨ ਨੂੰ ਵਧੇਰੇ ਅਸਰ ਦਾਇਕ ਕਿਵੇਂ ਬਣਾਇਆ ਜਾਵੇ ਅਤੇ (3) ਦੁਆਬੇ ਦੇ ਪੰਜਾਬੀ ਲੇਖਕਾਂ ਦੀ ਪੰਜਾਬੀ ਸਾਹਿਤ ਨੂੰ ਦੇਣ ਬਾਰੇ ਵਿਸ਼ਿਆਂ ਤੇ ਵਿਚਾਰ ਕੀਤਾ ਗਿਆ। ਇਸ ਸਮੇਂ ਦੀਆ ਤਸਵੀਰਾਂ :



ਪ੍ਰਧਾਨਗੀ ਮੰਡਲ : (ਖਬਿਓਂ ਸਜੇ) ਡਾ: ਗੁਰਚਰਨ ਸਿੰਘ, ਸ: ਜਗਜੀਤ ਸਿੰਘ ਅਨੰਦ, ਸ: ਸਾਧੂ ਸਿੰਘ ਹਮਦਰਦ, ਡਾ: ਰੋਸ਼ਨ ਲਾਲ ਆਹੂਜਾ, ਅਤੇ ਸ: ਗੁਰਦਿਆਲ ਸਿੰਘ ਫੁਲ। ਸ: ਪਿਆਰਾ ਸਿੰਘ ਭੋਗਲ ਮੰਚ ਸੰਚਾਲਕ ਵੀ ਬੈਠੇ ਹਨ।



ਉਰਮਲਾ ਆਨੰਦ, ਪ੍ਰਕਾਸ਼ ਕੌਰ, ਹਰਬੀਰ ਕੌਰ, ਕ੍ਰਿਸ਼ਨ ਭਾਰਦਵਾਜ, ਜਗਦੀਸ਼ ਸਿੰਘ, ਮਨਮੋਹਣ ਸਿੰਘ ਬੁਧੀਰਾਜਾ, ਠਾਕਰ ਦਾਸ ਚਾਵਲਾ, ਜਾਗੀਰ ਕਾਹਲੋਂ, ਹਰਭਜਨ ਬਟਾਲਵੀ ਆਦਿ ਦਿਖਾਈ ਦੇ ਰਹੇ ਹਨ।

## ਪੁਸਤਕ ਰਿਵੀਊ

| | | | |
|---|---|---|---|
| ਪੁਸਤਕ ਦਾ ਨਾਮ | 'ਕੋਠੇ ਵਾਲੀ ਮਾਂ' [ਨਾਵਲ] | ਪੰਨੇ | ੮੦ (ਅੱਸੀ) |
| ਕਰਤਾ | ਡਾ: ਪ੍ਰੀਤਮ ਸੈਨੀ | ਮੁਲ | ੮ ਰੁਪਏ |
| ਪ੍ਰਕਾਸ਼ਕ | ਕੇ. ਨਾਨ ਐਂਡ ਕੰਪਨੀ ਜਲੰਧਰ | | |

### ਸਮੀਖਿਆਕਾਰ—ਪ੍ਰੋਫੈਸਰ ਕਿਰਪਾਨ ਸਿੰਘ ਕਸੇਲ

'ਕੋਠੇ ਵਾਲੀ ਮਾਂ' ਡਾ. ਪ੍ਰੀਤਮ ਸੈਨੀ ਦਾ ਪਲੇਠਾ ਨਾਵਲ ਹੈ ਜਿਸ ਵਿੱਚ ਸਾਡੇ ਪੰਜਾਬੀ ਸਾਹਿਤ ਦੇ ਇਸ ਸਮਾਂ ਲੇਖਕ ਨੇ ਆਪਣੇ ਸਿਰਜਣਾਤਮਿਕ ਢੰਗ ਨੂੰ ਨਿਖਾਰ ਕੇ ਪਾਠਕਾਂ ਸਾਹਮਣੇ ਇੱਕ ਨਵੀਂ ਸਾਹਿਤਕ ਕਿਰਤ ਭੇਂਟ ਕਰਨ ਦਾ ਉਪਰਾਲਾ ਕੀਤਾ ਹੈ।

ਡਾ. ਸੈਨੀ ਦਾ ਸਮੁਚਾ ਜੀਵਨ ਦ੍ਰਿਸ਼ਟੀਕੋਣ ਪ੍ਰਗਤੀ-ਵਾਦੀ ਤੇ ਮਾਨਵਵਾਦੀ ਜੀਵਨ ਕੀਮਤਾਂ ਦੇ ਆਧਾਰ ਤੇ ਉਸਾਰਿਆ ਗਿਆ ਹੈ। ਇਸ ਨਾਵਲ ਵਿਚ ਵੀ ਏਸੇ ਦ੍ਰਿਸ਼ਟੀਕੋਣ ਤੋਂ ਸਾਡੇ ਸਮਾਜਿਕ ਜੀਵਨ ਦੇ ਇਕ ਦਲਿੱਤ ਵਰਗ ਦੇ ਸਮਾਜਿਕ ਸ਼ੋਸ਼ਨ ਦੀ ਨੰਗੀ ਤਸਵੀਰ ਨੂੰ ਪੇਸ਼ ਕੀਤਾ ਗਿਆ ਹੈ। ਇਹ ਇਕ ਅਜਿਹੀ ਦੁਖੀ ਪਰ ਸਾਹਸਵਾਨ ਇਸਤਰੀ ਦੀ ਕਹਾਣੀ ਹੈ ਜਿਸ ਨੂੰ ਸਮਾਜਿਕ ਮਜਬੂਰੀਆਂ ਕਾਰਣ ਪਹਿਲਾਂ ਵੱਟੇ ਦੇ ਸਾਕ ਬਦਲੇ ਅਣਜੋੜ ਵਿਆਹ ਦੇ ਦੁਖਾਂਤ ਤੋਂ ਬਚਣ ਲਈ ਬਿਨਾਂ ਕਿਸੇ ਸੰਸਕਾਰ ਤੇ ਰੀਤੀ ਤੋਂ ਆਪਣੇ ਪ੍ਰੇਮੀ ਨਾਲ ਉਧਲ ਗਿਆ ਵਾਂਗ ਜਾਣਾ ਤੇ ਉਸ ਨੂੰ ਆਪਣੇ ਪਤੀ ਰੂਪ ਵਿਚ ਅਪਨਾਉਣਾ ਪਿਆ ਪਰ ਇਸਦਾ ਸ਼ੀਲਾ ਨੂੰ ਕੋਈ ਗਿੱਲਾ ਨਹੀਂ ਹੁੰਦਾ ਕਿਉਂਜੋ ਉਹ ਆਪਣੇ ਪ੍ਰੇਮੀ ਸ਼ਾਮ ਨੂੰ ਹੀ ਪਤੀ ਰੂਪ ਵਿਚ ਅਪਣਾ ਰਹੀ ਹੁੰਦੀ ਹੈ। ਪਰ ਜਦੋਂ ਉਹ ਆਰਥਿਕ ਮਜਬੂਰੀਆਂ ਕਾਰਣ ਆਪਣੀ ਗਰਭਵਤੀ ਪਤਨੀ ਨੂੰ ਬੁਜ਼ਦਿਲਾਂ ਵਾਂਗ ਛੱਡ ਕੇ ਚਲਾ ਜਾਂਦਾ ਹੈ ਤਾਂ ਉਸ ਉਤੇ ਦੁਖਾਂ ਦੇ ਪਹਾੜ ਆ ਡਿਗਦੇ ਹਨ। ਸਮਾਜ ਦੇ ਠੇਕੇਦਾਰਾਂ ਹੱਥੋਂ ਧੋਖੇ ਨਾਲ ਆਪਣੀ ਪੱਤ ਲੁਟਾਉਣ ਪਿਛੋਂ ਉਸ ਨੂੰ ਵੇਸਵਾ ਘਰ ਵਿਚ ਜਾ ਕੇ ਰਹਿਣ ਲਈ ਮਜਬੂਰ ਹੋਣਾ ਪੈਂਦਾ ਹੈ। ਇਥੋਂ ਦੇ ਨਿਰਦਈ ਦਲਾਲ ਉਸ ਦੇ ਬੱਚੇ ਨੂੰ ਕਾਰਪੋਰੇਸ਼ਨ ਦੇ ਪਾਲਣੇ ਵਿਚ ਭੇਜਣ ਲਈ ਮਜਬੂਰ ਕਰਦੇ ਹਨ ਪਰ ਮਾਂ ਦਾ ਦਿਲ ਉਸ ਘ੍ਰਿਣਤ ਵਾਤਾ-ਵਰਣ ਨਾਲ ਸਮਝੌਤਾ ਕਰਕੇ ਵੀ ਆਪਣੇ ਪੁਤਰ ਨੂੰ ਮਿਲਣ ਲਈ ਤਰਸਦਾ ਰਹਿੰਦਾ ਹੈ ਜੋ ਇਕ ਦਿਨ ਗਾਹਕ ਬਣਕੇ ਆਪਣੀ ਮਾਂ ਦੇ ਕੋਲ ਹੀ ਪੁਜਦਾ ਹੈ। ਓਡੀਪਸ ਮਨੋਗੁੰਝਲ ਅਨੁਸਾਰ ਇਕ ਬੜੀ ਬਿਖਮ ਤੇ ਤਣਾਓ ਪੂਰਣ ਸਥਿਤੀ ਪੈਦਾ ਹੋ ਜਾਂਦੀ ਹੈ। ਸ਼ੀਲਾ ਆਪਣੇ ਪੁਤਰ ਨੂੰ ਭਾਲਦੀ ਨਜਾਇਜ਼ ਧੰਦੇ ਦੇ ਜੁਰਮ ਵਿਚ ਜੇਲ੍ਹ ਜਾਂਦੀ ਹੈ ਅਤੇ ਅੰਤ ਵਿਚ ਪੁਤਰ ਮਿਲਾਪ ਨਾਲ ਇਸ ਨਾਵਲ ਦਾ ਅੰਤ ਇਸ ਸ਼ਿਕਵੇ ਨਾਲ ਹੁੰਦਾ ਹੈ ਕਿ ਉਹ ਮਾਂ ਬਣਕੇ ਤਾਂ ਸਤਿਕਾਰ ਵਾਲਾ ਜੀਵਨ ਪ੍ਰਾਪਤ ਕਰ ਸਕੇਗੀ ਪਰ ਉਸ ਦੀਆਂ ਹਜ਼ਾਰਾਂ ਨਿਰਦੋਸ਼ ਭੈਣਾਂ ਦਾ ਕੀ ਬਣੇਗਾ ਜਿਨ੍ਹਾਂ ਨੂੰ ਸਮਾਜ ਨੇ ਘ੍ਰਿਣਤ ਧੰਦੇ ਲਈ ਮਜਬੂਰ ਕਰ ਦਿਤਾ ਹੈ।

ਸਾਰੇ ਨਾਵਲ ਵਿਚ ਕਈ ਤਨਾਓ ਪੂਰਣ ਸਥਿੱਤੀਆਂ ਆਉਂਦੀਆਂ ਹਨ ਜਿਨ੍ਹਾਂ ਨੂੰ ਲੇਖਕ ਨੇ ਬੜੇ ਯਥਾਰਥਵਾਦੀ ਅਤੇ ਕਲਾਮਈ ਰੂਪ ਵਿਚ ਅਜਿਹੇ ਸੁਚਜੇ ਢੰਗ ਨਾਲ ਪੇਸ਼ ਕੀਤਾ ਹੈ ਕਿ ਅਨੇਕਾਂ ਸੰਕੇਤਾਂ ਉਪਰੰਤ ਵੀ ਇਸ ਨਾਵਲ ਵਿਚ ਕਿਤੇ ਵੀ ਅਸ਼ਲੀਲ ਜਾਂ ਨੰਗੇਜਵਾਦੀ ਪ੍ਰਵ੍ਰਿਤੀ ਨੂੰ ਨਹੀਂ ਅਪਨਾਇਆ ਗਿਆ ਜਿਸ ਲਈ ਲੇਖਕ ਠੀਕ ਹੀ ਸ਼ਲਾਘਾ ਦਾ ਪਾਤਰ ਹੈ। ਭਾਵੇਂ ਮੂਲ ਰੂਪ ਵਿਚ ਆਪਣੇ ਘਟਨਾ ਚੱਕਰ ਤੇ ਚਰਿੱਤਰ ਚਿਤਰਣ ਦੀ ਦ੍ਰਿਸ਼ਟੀ ਤੋਂ ਇਹ ਨਾਵਲ ਯਥਾਰਥ-ਵਾਦੀ ਸਿੱਧ ਹੁੰਦਾ ਹੈ ਫਿਰ ਵੀ ਕਿਤੇ ਕਿਤੇ ਲੇਖਕ ਦੇ ਆਪਣੇ ਮਨ ਵਿਚਲਾ ਆਦਰਸ਼ਵਾਦੀ ਮਾਨਵਵਾਦ ਇਸ ਨੂੰ ਜਜ਼ਬਾਤੀ ਛੋਹਾਂ ਤੋਂ ਮੁਕਤ ਨਹੀਂ ਕਰ ਸਕਿਆ। ਸ਼ੈਲੀ ਵਿਚ ਕਿਤੇ ਕਿਤੇ ਬੜੀਆਂ ਪ੍ਰਤੀਕਆਤਮਕ ਤੇ ਸੁੰਦਰ ਛੋਹਾਂ ਮੌਜੂਦ ਹਨ ਅਤੇ ਸਮੁਚਾ ਬਿਆਨ ਬੜਾ ਸਪਸ਼ਟ ਤੇ ਰੌਚਿਕ ਹੈ।

ਸ਼ੀਲਾ ਦੇ ਆਪਣੇ ਬੱਚੇ ਨੂੰ ਪਾਲਣੇ ਵਿਚ ਛੱਡਣ ਜਾਣ ਆਦਿ ਦੇ ਦ੍ਰਿਸ਼ ਕਲਾਮਈ ਛੋਹਾਂ ਨਾਲ ਭਰਪੂਰ ਹਨ। ਰਘੂ ਵਰਗੇ ਗੁੰਡੇ ਤੇ ਬਦਨ ਸਿੰਘ ਵਰਗੇ ਟੈਕਸੀ ਡਰਾਈਵਰ ਦੇ ਕਿਰਦਾਰ ਬਹੁਤ ਵਿਹਾਰਕ ਤੇ ਪ੍ਰਭਾਵਸ਼ਾਲੀ ਰੂਪ ਵਿਚ ਉਘੜੇ ਹਨ।

ਪਰ ਇਸ ਨਾਵਲ ਦੀ ਵੱਡੀ ਪ੍ਰਾਪਤੀ ਉਸ ਚੇਤੰਨਤਾ ਨੂੰ ਪ੍ਰਸਾਰਣ ਵਿਚ ਹੈ ਜਿਸ ਤੋਂ ਇਸ ਦੀ ਰਚਨਾ ਹੋਈ ਅਤੇ ਜਿਸ ਦੁਆਰਾ ਲੇਖਕ ਸਮਾਜ ਵਿਚ ਇਸਤਰੀ ਜਾਤੀ ਦੀ ਇਸ ਕਰੁਣਾਮਈ ਦਸ਼ਾ ਦੀ ਕਠੋਰਤਾ ਦੇ ਅਸਲੀ ਕਾਰਨਾਂ ਵਿਚ ਸਮਾਜ ਦੇ ਉਸ ਸ਼ੋਸ਼ਨ ਦਾ ਪ੍ਰਗਟਾਓ ਕਰ ਸਕਿਆ ਹੈ ਜਿਸ ਦੇ ਵਿਊ ਚੱਕਰਾਂ ਵਿਚ ਹਾਲੀ ਵੀ ਸਾਡੇ ਦੇਸ਼ ਦੀ ਇਸਤਰੀ ਜੰਤਾ ਦਾ ਬਹੁਤ ਵੱਡਾ ਭਾਗ ਮਜਬੂਰੀਆਂ ਤੇ ਜ਼ੁਲਮਾਂ ਦੇ ਨਿਰਦਈ ਪੁੜਾਂ ਵਿਚ ਪੀਸਿਆ ਜਾ ਰਿਹਾ ਹੈ ਅਤੇ ਆਪਣਾ ਮਜਬੂਰ ਜੀਵਨ ਮੂਕ ਰੂਪ ਵਿਚ ਹੀ ਗੁਜ਼ਾਰ ਰਿਹਾ ਹੈ। ਮੈਂ ਡਾ. ਸੈਨੀ ਦੇ ਇਸ ਪ੍ਰਥਮ ਨਾਵਲ ਦਾ ਹਾਰਦਿਕ ਸਵਾਗਤ ਕਰਨ ਦੀ ਖੁਸ਼ੀ ਲੈ ਰਿਹਾ ਹਾਂ। ●

ਕਿ ਤੁਸੀਂ ਵਧੀਆ ਛਪਾਈ ਦੇ ਚਾਹਵਾਨ ਹੋ ?

ਜੇ ਹਾਂ

ਤਾਂ ਅਸੀਂ ਟਰਾਂਸਪੋਰਟਰਾਂ ਅਤੇ ਬੈਂਕਾਂ

ਨਾਲ ਸੰਬੰਧਤ ਸਰਵੋਤਮ ਛਪਾਈ ਕਰਦੇ ਹਾਂ।

ਅਜ਼ਮਾ ਕੇ ਵੇਖੋ ।

Registered : NW/JL—97 MONTHLY WARIAM Augus

Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 10-8-1979

Monthly WARIAM, Ladowali Road, Jullundur-144001.